**Home Minister** (Shri Mohan Lal) : Sir, I beg to move that the Punjab Municipal Corporations Bill be referred to the Regional Committees with a direction to make a report by the 28th of February, 1964.

**Mr. Speaker :** Motion moved—

That the Punjab Municipal Corporations Bill be referred to the Regional Committees with a direction to make a report by the 28th of Feburary, 1964.

**ਬਾਬੂ ਬਚਨ ਸਿੰਘ** (ਲੁਧਿਆਣਾ ਉੱਤਰ) : ਸਪੀਕਰ ਸਾਹਿਬ, ਮਿਊਂਸਪਲ ਕਾਰਪੋਰੇਸ਼ਨਜ਼ ਬਿਲ, ਜਿਸ

5.00 p.m.

ਨੂੰ ਇੰਟ੍ਰੋਡਿਊਸ ਕਰਨ ਦੀ ਇਜਾਜ਼ਤ ਵਜ਼ੀਰ ਸਾਹਿਬ ਨੇ ਮੰਗੀ ਹੈ, ਉਸ ਬਾਰੇ ਅਰਜ਼ ਹੈ ਕਿ ਇਸ ਵੇਲੇ ਪੰਜਾਬ ਵਿਚ 3 ਵੱਡੇ ਸ਼ਹਿਰ ਹਨ ਅਤੇ ਅਖਬਾਰਾਂ ਦੀਆਂ ਖਬਰਾਂ ਮੁਤਾਬਕ ਪਹਿਲਾਂ ਅੰਮ੍ਰਿਤਸਰ, ਫਿਰ ਲਧਿਆਣਾ ਅਤੇ ਫਿਰ ਜਲੰਧਰ ਵਿਚ ਕਾਰਪੋਰੇਸ਼ਨਾਂ ਬਨਾਉਣ ਦੀ ਤਜਵੀਜ਼ ਹੈ। ਮਗਰ ਇਹ ਗੌਰ ਤਲਬ ਗਲ ਹੈ ਕਿ ਸਰਕਾਰ ਨੇ ਇਸ ਸਿਲਸਿਲੇ ਵਿਚ ਲੋਕਾਂ ਨੂੰ ਕਿੰਨੀ ਟ੍ਰੇਨਿੰਗ ਦੇਣ ਦੀ ਕੋਸ਼ਿਸ਼ ਕੀਤੀ ਹੈ ਅਤੇ ਉਨ੍ਹਾਂ ਦੇ ਹਕਾਂ ਦੀ ਕਿੰਨੀ ਰਿਸਪੈਕਟ ਕੀਤੀ ਹੈ ਅਤੇ ਉਨ੍ਹਾਂ ਨੂੰ ਕਿੰਨਾ ਪਾਮਾਲ ਕੀਤਾ ਹੈ। ਇਨ੍ਹਾਂ ਸ਼ਹਿਰ ਵਿਚੋਂ ਲੁਧਿਆਣੇ ਵਿਚ ਤਾਂ ਸਰਕਾਰ ਨੇ ਕਦੇ ਮਿਊਂਸਪੈਲਟੀ ਚਲਣ ਹੀ ਨਹੀਂ ਦਿੱਤੀ ਅਤੇ ਸਦਾ ਉਥੇ ਐਡਮਿਨਿਸਟ੍ਰੇਟਰ ਹੀ ਰਿਹਾ ਹੈ। ਉਥੇ ਜਿਹੜੇ ਲੋਕ ਕਦੇ ਇਸ ਸਰਕਾਰ ਨੇ ਨੌਮੀਨੇਟ ਕੀਤੇ ਸੀ ਜਾਂ ਇਲੈਕਟ ਹੋਏ ਸੀ ਉਨ੍ਹਾਂ ਸਾਰਿਆਂ ਨੂੰ ਗੁੱਠੇ ਲਾ ਦਿੱਤਾ। ਇਸ ਵਜ਼ਾਰਤ ਨੇ ਕਿਹਾ ਕਿ ਇਸ ਅਕਤੂਬਰ ਵਿਚ ਮਿਊਂਸੀਪਲ ਇਲੈਕਸ਼ਨਜ਼ ਜ਼ਰੂਰ ਕਰਾ ਦੇਣੀਆਂ ਹਨ ਅਤੇ ਲੋਕਾਂ ਦੀ ਵੀ ਬੜੀ ਇਛਾ ਸੀ ਕਿ ਉਨ੍ਹਾਂ ਦੇ ਆਪਣੇ ਚੁਣੇ ਹੋਏ ਨੁਮਾਇੰਦਿਆਂ ਦੇ ਹਥ ਇੰਤਜ਼ਾਮ ਆ ਜਾਵੇਗਾ ਅਤੇ ਡਿਕਟੇਟਰ ਯਾਨੀ ਐਡਮਿਨਿਸਟ੍ਰੇਟਰ ਨਹੀਂ ਰਹਿਣਗੇ। ਮਗਰ ਸਾਡੇ ਵਜ਼ੀਰ ਸਾਹਿਬ ਹਰ ਦੋ ਚਾਰ ਮਹੀਨੇ ਬਾਅਦ ਨਵੇਂ ਤੋਂ ਨਵਾਂ ਬਹਾਨਾ ਬਣਾ ਲੈਂਦੇ ਹਨ ਅਤੇ ਹੁਣ ਜੋ ਅਖਬਾਰਾਂ ਵਿਚ ਪੜ੍ਹਿਆ ਹੈ ਉਹ ਇਹ ਹੈ ਕਿ ਲੋਕ ਬੜੇ ਦਾਵੇ ਕਰਦੇ ਹਨ ਅਤੇ ਫਾਰਮੈਲਿਟੀਜ਼ ਨੂੰ ਪੂਰਾ ਕਰਨਾ ਬੜਾ ਜ਼ਰੂਰੀ ਹੈ। ਨਾ ਨੌ ਮਨ ਤੇਲ ਹੋਵੇਗਾ ਨਾ ਰਾਧਾ ਨਾਚੇਗੀ। ਇਸ ਤੋਂ ਮਗਰੋਂ ਕਾਰਪੋਰੇਸ਼ਨਾਂ ਬਣਾ ਦੇਣੀਆਂ ਹਨ, ਇਸ ਲਈ ਇਲੈਕਸ਼ਨਾਂ ਦੀ ਲੋੜ ਹੀ ਨਹੀਂ। ਤੁਸੀਂ ਗੌਰ ਫਰਮਾਉ ਕਿ ਪੰਜਾਬ ਦਾ ਜੋ ਧਾਰਮਕ, ਤਜਾਰਤੀ ਅਤੇ ਹਿਸਟਾਰਿਕ ਲਿਹਾਜ਼ ਨਾਲ ਪਰੀਮੀਅਰ ਸ਼ਹਿਰ ਹੈ ਅਤੇ ਜੋ ਇਤਨਾ ਮਸ਼ਹੂਰ ਹੈ ਕਿ ਸਾਰੀ ਦੁਨੀਆਂ ਤੋਂ ਲੋਕ ਉਥੇ ਆਉਂਦੇ ਹਨ ਉਥੇ ਜੇ ਮੈਂ ਗਲਤੀ ਨਹੀਂ ਕਰਦਾ 10 ਸਾਲ ਤੋਂ ਚੋਣਾਂ ਨਹੀਂ ਹੋਈਆਂ ਅਤੇ ਇਸ ਅਰਸੇ ਵਿਚ ਕੁਝ ਪੁਰਾਣੇ ਮੈਂਬਰ ਮਰ ਵੀ ਗਏ ਹਨ ਮਗਰ ਉਹ ਕਮੇਟੀ ਉਸੇ ਤਰ੍ਹਾਂ ਦੀ ਉਸੇ ਤਰ੍ਹਾਂ ਚਲੀ ਆ ਰਹੀ ਹੈ। ਹਿੰਦੁਸਤਾਨ ਦੀ

[*Sardar Gurnam Singh, a member of the Panel of Chairman in the Chair*]

ਪਾਰਲੀਮੈਂਟ ਦੀਆਂ ਚੋਣਾਂ ਰੈਗੂਲਰਲੀ ਪੰਜਾਂ ਸਾਲਾਂ ਮਗਰੋਂ ਹੋ ਰਹੀਆਂ ਹਨ, ਅਸੈਂਬਲੀ ਦੀਆਂ ਵੀ ਹੋ ਜਾਂਦੀਆਂ ਹਨ ਮਗਰ ਇਹ ਸਰਕਾਰ ਇਤਨੀ ਐਫੀਸ਼ੈਂਟ ਹੈ ਅਤੇ ਨੇਕਨੀਅਤ ਵਾਲੀ ਹੈ ਕਿ ਅੰਮ੍ਰਿਤਸਰ ਜਿਹੇ ਸ਼ਹਿਰ ਵਿਚ ਦਸਾਂ ਸਾਲਾਂ ਤੋਂ ਚੋਣ ਨਹੀਂ ਕਰਾ ਸਕੀ। (ਵਿਘਨ) ਲੁਧਿਆਨੇ ਤਾਂ ਮਿਊਂਸਪੈਲਟੀ ਹੀ ਨਹੀਂ ਹੈ। ਨਾ ਰਹੇ ਬਾਂਸ ਨਾ ਬਜੇ ਬੰਸਰੀ। ਅੰਮ੍ਰਿਤਸਰ ਵਿਚ ਹੁਣ ਤਕ ਤਿੰਨ ਚੋਣਾਂ ਹੋਣੀਆਂ ਸਨ ਮਗਰ ਜਿਨ੍ਹਾਂ ਨੂੰ ਸੌਵਰੇਨ ਪਾਵਰ ਕਹਿੰਦੇ ਹਨ, ਮਾਲਕ ਕਹਿੰਦੇ ਹਨ ਉਨ੍ਹਾਂ ਅਵਾਮ ਦਾ ਹੱਕ ਚੁਰਾਇਆ ਹੈ। ਤਾਂ ਕੀ ਜਿਸ ਨੇ ਇਹ ਚੋਰੀ ਕੀਤੀ ਹੈ ਉਸ ਤੇ ਮੁਕਦਮਾ ਨਹੀਂ ਚਲਣਾ ਚਾਹੀਦਾ ਜਿਸ ਤਰ੍ਹਾਂ ਜੇ ਮੇਰੇ ਕੋਈ ਪੈਸੇ ਚੁਰਾ ਲਵੇ ਤਾਂ ਉਸ ਨੂੰ ਪੁਲਿਸ ਪਕੜ ਲੈਂਦੀ ਹੈ ਇਸੇ ਤਰ੍ਹਾਂ ਜੋ ਇਹ ਗਲ ਦੇ ਦਾਵੇਦਾਰ ਹੋਣ ਕਿ ਅਸੀਂ ਲੋਕਾਂ ਦੇ ਹਕਾਂ ਦੀ ਰਖਵਾਲੀ ਕਰਨ ਵਾਲੇ ਹਾਂ ਜੇ ਉਹ ਹੀ ਇਨ੍ਹਾਂ ਹਕਾਂ ਨੂੰ ਪੈਰਾਂ ਥਲੇ ਲਤਾੜੇ ਤਾਂ ਉਸ ਦਾ ਕੀ ਇਲਾਜ ਹੈ? ਹੁਣ ਜਦੋਂ ਅੰਮ੍ਰਿਤਸਰ ਵਿਚ ਚੋਣਾਂ ਦਾ ਵਕਤ ਆਇਆ ਹੈ, ਅੱਵਲ ਤਾਂ ਇਨ੍ਹਾਂ ਆਉਣ ਹੀ ਨਹੀਂ ਦੇਣਾ, ਮਗਰ ਜੇ ਆਇਆ ਤੇ ਕਹਿਣਗੇ ਕਿ ਕਾਰਪੋਰੇਸ਼ਨ ਬਣੇਗੀ। ਸਰਕਾਰ ਲੋਕਾਂ ਦੇ ਹਕ ਛੀਨ ਰਹੀ ਹੈ। ਕੀ ਸਰਕਾਰ ਇਸ ਗਲ ਦੀ ਗਰੰਟੀ ਦੇਣ ਨੂੰ ਤਿਆਰ ਹੈ ਕਿ ਜੋ ਗਲਾਂ ਇਹ ਕਹਿੰਦੀ ਹੈ ਉਨ੍ਹਾਂ ਤੇ ਸਟਿਕ ਕਰੇਗੀ? ਮੈਨੂੰ ਦੁਖ ਹੈ ਕਿ ਇਸ ਸਰਕਾਰ ਦੇ ਵਜ਼ੀਰ ਕਦੀ ਕਹਿੰਦੇ ਹਨ ਫਰਵਰੀ

ਵਿਚ, ਕਦੀ ਕਹਿੰਦੇ ਹਨ ਮਈ ਵਿਚ ਅਤੇ ਕਦੀ ਕਹਿੰਦੇ ਹਨ ਅਕਤੂਬਰ ਵਿਚ ਚੋਣਾਂ ਕਰਾਂਵਾਂਗੇ । ਪਹਿਲਾਂ ਤਾਂ ਵਾਅਦੇ ਕਰਦੇ ਸੀ ਪਰ ਹੁਣ ਕਹਿੰਦੇ ਹਨ ਕਿ ਕੋਈ ਵਾਅਦਾ ਵੀ ਨਹੀਂ ਕਰਦੇ ਕਿ ਕਦ ਕਰਾਵਾਂਗੇ । ਇਹ ਜੋ ਕਾਰਪੋਰੇਸ਼ਨਾਂ ਬਨਾਉਣੀਆਂ ਹਨ ਇਸ ਨਾਲ ਲੋਕਾਂ ਦੇ ਨੁਮਾਇੰਦਿਆਂ ਨੂੰ ਹਕ ਮਿਲਣਾ ਚਾਹੀਦਾ ਹੈ ਪਰ ਇਹ ਤਾਂ ਬਰਨਾਰਡ ਸ਼ਾ ਨੇ ਜੋ ਗਧੇ ਸਾਹਮਣੇ ਡੋਂਗਲਿੰਗ ਗਾਜਰ ਦੀ ਗਲ ਲਿਖੀ ਹੈ, ਉਸੇ ਤਰ੍ਹਾਂ ਦੀ ਗਲ ਹੈ। ਬਿਹਤਰ ਇਹ ਹੁੰਦਾ ਕਿ ਲੋਕਾਂ ਦੇ ਰਿਪਰੇਜ਼ੈਂਟੇਟਿਵਜ਼ ਨੂੰ ਮੌਕਾ ਦਿੱਤਾ ਜਾਂਦਾ ਅਤੇ ਜਦ ਇਸ ਤੇ ਸੀਲੈਕਟ ਕਮੇਟੀ ਜਾਂ ਰਿਜਨਲ ਕਮੇਟੀ ਵਿਚ ਗੌਰ ਹੋ ਜਾਂਦਾ ਤਾਂ ਕਾਰਪੋਰੇਸ਼ਨਾਂ ਬਣਾ ਦਿੰਦੇ ਮਗਰ ਇਹ ਬਿਲ ਤਾਂ ਸਿਰਫ ਇਸ ਲਈ ਲਿਆਂਦਾ ਗਿਆ ਹੈ ਕਿ ਜਿਥੇ ਇਲੈਕਸ਼ਨਾਂ ਡਿਊ ਹਨ ਉਨ੍ਹਾਂ ਨੂੰ ਕਰਨ ਤੋਂ ਇਨਕਾਰ ਕਰਨਾ ਹੈ। ਹਕੀਕਤ ਇਹ ਹੈ ਕਿ ਸਰਕਾਰ ਨੂੰ ਇਨ੍ਹਾਂ ਚੋਣਾਂ ਦੀ ਲੋੜ ਨਹੀਂ ਹੈ ਕਿਉਂਕਿ ਸਰਕਾਰ ਜਾਣਦੀ ਹੈ ਕਿ ਜੇ ਇਹ ਇਲੈਕਸ਼ਨਾਂ ਹੋਈਆਂ ਤਾਂ ਜਿਸ ਤਰ੍ਹਾਂ ਲੋਕਾਂ ਨੂੰ ਦੁਖ ਹੈ, ਨਾਰਾਜ਼ਗੀ ਹੈ ਅਤੇ ਉਹ ਇਨ੍ਹਾਂ ਦੇ ਖਿਲਾਫ਼ ਹਨ ਤਾਂ ਇਨ੍ਹਾਂ ਨੂੰ ਉਸ ਵਿਚ ਪਤਾ ਲਗ ਜਾਵੇਗਾ ਕਿ ਲੋਕ ਇਨ੍ਹਾਂ ਬਾਰੇ ਕੀ ਸੋਚਦੇ ਹਨ । ਜਿਥੋਂ ਤਕ ਇਨ੍ਹਾਂ ਕਾਰਪੋਰੇਸ਼ਨਾਂ ਦੇ ਬਨਾਉਣ ਦਾ ਤਅੱਲੁਕ ਹੈ ਇਹ ਤਾਂ ਬਹੁਤ ਪਹਿਲਾਂ ਬਣ ਜਾਣੀਆਂ ਚਾਹੀਦੀਆਂ ਸਨ । ਸ਼ਹਿਰਾਂ ਵਿਚ ਸਲਮਜ਼, ਗੰਦਗੀ ਅਤੇ ਦੂਸਰੀਆਂ ਗੜਬੜਾਂ ਦੀ ਕੋਈ ਹਦ ਨਹੀਂ ਹੈ। ਬਾਅਜ਼ ਜਗ੍ਹਾ ਐਸੀ ਹਾਲਤ ਹੈ ਕਿ ਉਹ ਪਿੰਡਾਂ ਦੀਆਂ ਬਸਤੀਆਂ ਅਤੇ ਸੜਕਾਂ ਨਾਲੋਂ ਵੀ ਖਰਾਬ ਹੈ । ਉਥੇ ਦੇ ਲੋਕਾਂ ਦੇ ਨੁਮਾਇੰਦਿਆਂ ਨੂੰ ਮੌਕਾ ਦੇਣਾ ਚਾਹੀਦਾ ਹੈ, ਫੰਡਜ਼ ਫਰਾਹਮ ਕਰਨੇ ਚਾਹੀਦੇ ਹਨ, ਕਾਨੂੰਨ ਦੀ ਪੂਰੀ ਸਹੂਲਤ ਦੇਣੀ ਚਾਹੀਦੀ ਹੈ ਤਾਂ ਜੋ ਉਹ ਆਪਣੇ ਲੋਕਾਂ ਦੀ ਲੋਕਲ ਸੈਲਫ ਗਵਰਨਮੈਂਟ ਦੇ ਤਰੀਕੇ ਨਾਲ ਖਿਦਮਤ ਕਰ ਸਕਣ । ਲੇਕਿਨ ਇਸ ਗੌਰਮੈਂਟ ਦੇ ਕੋਲ ਇਸ ਗਲ ਦਾ ਕੋਈ ਜਵਾਬ ਨਹੀਂ ਕਿ ਜਿਥੇ ਇਨ੍ਹਾਂ ਨੇ ਮਿਉਂਸਪਲ ਕਮੇਟੀਆਂ ਨੂੰ ਤੋੜਿਆ ਹੈ ਕੀ ਵਜ੍ਹਾ ਹੈ ਕਿ ਉਥੇ 6 ਮਹੀਨੇ ਦੇ ਅੰਦਰ ਅੰਦਰ ਜਾਂ ਇਕ ਸਾਲ ਦੇ ਅੰਦਰ ਅੰਦਰ ਇਲੈਕਸ਼ਨਾਂ ਨਾ ਕਰਵਾਈਆਂ ਜਾਣ । ਇਹ ਸਰਕਾਰ ਕਦੇ ਤਾਂ ਇਹ ਕਹਿੰਦੀ ਹੈ ਕਿ ਇਲੈਕਸ਼ਨਾਂ ਇਸ ਲਈ ਨਹੀਂ ਕਰਾਈਆਂ ਗਈਆਂ ਕਿਉਂਕਿ ਸ਼ਹਿਰਾਂ ਦੀਆਂ ਹੱਦਾਂ ਵਧ ਗਈਆਂ ਸਨ , ਸ਼ਹਿਰ ਡੀਵੈਲਪ ਹੋ ਗਏ ਹਨ । ਫਿਰ ਦੂਜੀ ਵਾਰੀ ਜਦੋਂ ਇਹ ਸਵਾਲ ਪੈਦਾ ਹੋਇਆ ਤਾਂ ਫਿਰ ਇਸ ਗਲ ਦੀ ਦਹੁਰਾਈ ਕਰਵਾ ਦਿੱਤੀ ਕਿ ਹੁਣ ਸ਼ਹਿਰਾਂ ਦੀਆਂ ਹੱਦਾਂ ਹੋਰ ਵਧ ਗਈਆਂ ਹਨ ਅਤੇ ਜ਼ਿਆਦਾ ਡੀਵੈਲਪਮੈਂਟ ਹੋ ਗਈ ਹੈ । ਠੀਕ ਹੈ ਸ਼ਹਿਰਾਂ ਵਿਚ ਡੀਵੈਲਪਮੈਂਟ ਹੋ ਗਈ ਹੈ ਪਰ ਇਸ ਦੇ ਨਾਲ ਹੀ ਇਹ ਨਹੀਂ ਦਸਿਆ ਜਾਂਦਾ ਕਿ ਸ਼ਹਿਰਾਂ ਵਿਚ ਕਿੰਨੇ ਸਲਮਜ਼ ਵਧ ਗਏ ਹਨ ਅਤੇ ਜਿਥੇ ਇਤਨੇ ਸਲਮਜ਼ ਵਧ ਗਏ ਹਨ ਉਥੇ ਜਰਾਇਮ ਵੀ ਇਸ ਦੇ ਨਾਲ ਹੀ ਵਧ ਗਏ ਹਨ । ਇਸ ਦਾ ਕੋਈ ਹਿਸਾਬ ਸਰਕਾਰ ਪਾਸ ਨਹੀਂ । ਲੇਕਿਨ ਇਸ ਤਰੀਕੇ ਨਾਲ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਅੰਮ੍ਰਿਤਸਰ ਵਿਚ ਪਿਛਲੇ ਦਸ ਸਾਲਾਂ ਤੋਂ ਇਲੈਕਸ਼ਨਾਂ ਨਾ ਕਰਵਾ ਕੇ ਗੌਰਮੈਂਟ ਨੇ ਆਪਣੀ ਇਜ਼ਤ ਨਹੀਂ ਵਧਾਈ । ਅਤੇ ਇਸ ਦੇ ਨਾਲ ਹੀ ਨਾਲ ਇਸ ਗਲ ਨਾਲ ਗੌਰਮੈਂਟ ਦੀ ਇਜ਼ਤ ਵਧ ਗਈ ਹੈ ਕਿ ਲੁਧਿਆਣਾ ਵਰਗੇ ਸ਼ਹਿਰ ਵਿਚ ਮਿਉਂਸਪਲ ਕਮੇਟੀਆਂ ਨੂੰ ਤੋੜ ਕੇ ਇਕ ਐਡਮਨਿਸਟ੍ਰੇਟਰ ਜਾਂ ਦੂਜੇ ਸ਼ਬਦਾਂ ਵਿਚ ਇਕ ਡਿਕਟੇਟਰ ਮੁਕਰਰ ਕਰ ਦਿੱਤਾ ਜਾਏ । ਜਿਥੇ ਇਸ ਗਲ ਨਾਲ ਗੌਰਮੈਂਟ ਦੀ ਇੱਜ਼ਤ ਵਿਚ ਕੋਈ ਵਾਧਾ ਨਹੀਂ ਹੁੰਦਾ ਉਥੇ ਇਸ ਗਲ ਦਾ ਚਰਚਾ ਅੱਜ ਸਾਰੇ ਪੰਜਾਬ ਵਿਚ ਹੈ ਕਿ ਇਹ ਜਿਹੜਾ ਬਿਲ ਅੱਜ ਰਿਜਨਲ ਕਮੇਟੀਆਂ ਨੂੰ ਸੌਂਪਿਆ ਜਾ ਰਿਹਾ ਹੈ ਇਸ ਦਾ ਕੀ ਕਾਰਨ ਹੈ । ਇਹ ਸਪਸ਼ਟ ਹੈ ਕਿ ਪੁਰਾਣੇ ਐਕਟ ਦੇ ਅਧੀਨ ਇਹ ਇਲੈਕਸ਼ਨਾਂ ਨਹੀਂ ਕਰਵਾਉਣਾ ਚਾਹੁਦੇ ਇਸ ਆੜ ਵਿਚ ਕਿ ਹੁਣ ਤਾਂ ਇਕ ਨਵਾਂ ਮਿਉਂਸਪਲ ਬਿਲ ਆ ਰਿਹਾ ਹੈ । ਇਹ ਲੋਕਾਂ ਦੇ ਰਾਈਟਸ ਨੂੰ ਖੋਹਣਾ ਚਾਹੁੰਦੇ ਹਨ ਅਤੇ ਲੋਕਾਂ ਨੂੰ ਆਪਣੇ ਨੁਮਾਇੰਦਿਆਂ ਰਾਹੀਂ ਖਿਦਮਤ ਕਰਨ ਦੇ ਮੌਕੇ ਤੋਂ ਮਹਿਰੂਮ ਰਖਣਾ ਚਾਹਦੇ ਹਨ ।

[ਬਾਬੂ ਬਚਨ ਸਿੰਘ]

ਫਿਰ ਇਕ ਹੋਰ ਪੱਖ ਇਹ ਹੈ ਕਿ ਪੰਜਾਬ ਸਰਕਾਰ ਦੇ ਰਾਹ ਵਿਚ ਪਤਾ ਨਹੀਂ ਕਿਹੜੀ ਅੜਚਨ ਆ ਰਹੀ ਹੈ । ਜੇਕਰ ਇਹ ਮੌਜੂਦਾ ਐਮਰਜੈਂਸੀ ਦਾ ਨਾਮ ਲੈਣ ਤਾਂ ਇਸ ਦੇ ਜਵਾਬ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਜੇਕਰ ਸੈਂਟਰਲ ਗੌਰਮੈਂਟ ਇਸ ਮੌਜੂਦਾ ਐਮਰਜੈਂਸੀ ਦੇ ਦੌਰਾਨ ਪਾਰਲੀਮੈਂਟ ਦੀਆਂ ਜ਼ਿਮਨੀ ਚੋਣਾਂ ਕਰਵਾ ਸਕਦੀ ਹੈ ਅਤੇ ਜੇਕਰ ਸੈਂਟਰਲ ਗੌਰਮੈਂਟ ਅਸੰਬਲੀ ਦੀਆਂ ਇਲੈਕਸ਼ਨਾਂ ਕਰਵਾ ਸਕਦੀ ਹੈ ਤਾਂ ਕੋਈ ਵਜ੍ਹਾ ਨਜ਼ਰ ਨਹੀਂ ਆਉਂਦੀ ਕਿ ਇਨ੍ਹਾਂ ਹਾਲਾਤ ਵਿਚ ਸੂਬਾਈ ਸਰਕਾਰ ਮਿਊਂਸੀਪਲ ਕਮੇਟੀਆਂ ਦੀਆਂ ਚੋਣਾਂ ਨਾ ਕਰਵਾ ਸਕੇ । ਮੈਂ ਇਹ ਵੇਖਿਆ ਹੈ ਕਿ ਗੌਰਮੈਂਟ ਲਈ ਕੋਈ ਦਿੱਕਤ ਨਹੀਂ ਆਉਂਦੀ ਅਤੇ ਜੋ ਵੀ ਕੰਮ ਉਹ ਕਰਨਾ ਚਾਹੇ ਕਰ ਸਕਦੀ ਹੈ । ਮਾਰਕਿਟ ਕਮੇਟੀਆਂ ਦੀਆਂ ਚੋਣਾਂ ਕਰਵਾਈਆਂ ਗਈਆਂ ਅਤੇ ਇਹ ਇਲੈਕਸ਼ਨ ਸਿਰੇ ਚੜ੍ਹੇ । ਜੋ ਪਹਿਲਾਂ ਨਾਮੀਨੇਟ ਅਤੇ ਐਪੁਆਇੰਟ ਹੁੰਦੇ ਸਨ ਉਨ੍ਹਾਂ ਦੀ ਥਾਂ ਇਲੈਕਸ਼ਨ ਕਰਾਏ ਗਏ । ਇਸ ਲਈ ਇਹ ਕੋਈ ਮੁਸ਼ਕਲ ਗਲ ਨਹੀਂ ਕਿ ਮਿਊਂਸੀਪਲ ਕਮੇਟੀਆਂ ਲਈ ਚੋਣਾਂ ਕਰਾਈਆਂ ਜਾਣ । ਇਸ ਲਈ ਇਹ ਜ਼ਰੂਰੀ ਹੈ ਕਿ ਜਿਥੇ ਜਿਥੇ ਸ਼ਹਿਰਾਂ ਵਿਚ ਮਿਊਂਸੀਪਲ ਕਾਰਪੋਰੇਸ਼ਨਾਂ ਬਣਾਈਆਂ ਜਾਣੀਆਂ ਹਨ ਉਨ੍ਹਾਂ ਥਾਵਾਂ ਤੇ ਸਰਕਾਰ ਛੇਤੀ ਤੋਂ ਛੇਤੀ ਇਲੈਕਸ਼ਨ ਕਰਵਾਏ ਅਤੇ ਇਸ ਬਹਾਨੇ ਨੂੰ ਜੋ ਅਸੀਂ ਕਿੰਨੇ ਚਿਰ ਤੋਂ ਸੁਣਦੇ ਆ ਰਹੇ ਹਾਂ ਦੂਰ ਕਰੇ ਕਿ ਅਸੀਂ ਕਿਉਂਕਿ ਮਿਊਂਸਪਲ ਕਾਰਪੋਰੇਸ਼ਨਾਂ ਬਨਾਉਣੀਆਂ ਹਨ ਇਸ ਲਈ ਅਸੀਂ ਕਾਰਪੋਰੇਸ਼ਨ ਬਿਲ ਲਿਆ ਰਹੇ ਹਾਂ ਅਤੇ ਜਦ ਇਸ ਨੂੰ ਪਾਸ ਕਰ ਦਿਆਂਗੇ ਤਦ ਕਾਰਪੋਰੇਸ਼ਨਾਂ ਬਣਾ ਦਿੱਤੀਆਂ ਜਾਣਗੀਆਂ । ਇਹ ਤਾਂ ਸਰਾਸਰ ਲੋਕਾਂ ਨੂੰ ਆਪਣੇ ਰਾਈਟਸ ਤੋਂ ਮਹਿਰੂਮ ਕਰਨਾ ਹੈ ਅਤੇ ਲੋਕਾਂ ਨਾਲ ਇਕ ਭਾਰੀ ਬੇਇਨਸਾਫੀ ਕਰਨਾ ਹੈ। ਮੈਂ ਇਸ ਪਖ ਵਿਚ ਗੌਰਮੈਂਟ ਨੂੰ ਬਲੇਮ ਕਰਦਾ ਹਾਂ ਕਿ ਇਨ੍ਹਾਂ ਮੋਸਟ ਇੰਪਾਰਟੈਂਟ ਸ਼ਹਿਰਾਂ ਵਿਚ ਮਿਊਂਸੀਪਲ ਕਮੇਟੀਆਂ ਨਾ ਬਣਾ ਕੇ ਲੋਕਾਂ ਦੀਆਂ ਖਿਦਮਾਤ ਤੋਂ ਵਾਂਜਿਆਂ ਰਖਿਆ ਜਾ ਰਿਹਾ ਹੈ ਅਤੇ ਇਹ ਉਨ੍ਹਾਂ ਦੇ ਰਾਈਟਸ ਤੇ ਛਾਪਾ ਹੈ । ਇਨ੍ਹਾਂ ਸ਼ਹਿਰਾਂ ਵਿਚ ਨਿਤ ਨਵੇਂ ਸਲਮਜ਼ ਵਧ ਰਹੇ ਹਨ ਅਤੇ ਜਿੰਨੀਆਂ ਬੁਰਾਈਆਂ ਵਧ ਗਈਆਂ ਹਨ, ਇਨ੍ਹਾਂ ਦਾ ਤਾਂ ਅੰਤ ਹੀ ਨਹੀਂ । ਇਸ ਲਈ ਮੈਂ, ਚੇਅਰਮੈਨ ਸਾਹਿਬ, ਆਪ ਦੀ ਰਾਹੀਂ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਬੇਸ਼ਕ ਰਿਜਨਲ ਕਮੇਟੀਆਂ ਨੂੰ ਜਾਵੇ ਪਰ ਇਸ ਨੇ ਇਕ ਸਾਲ ਜਾਂ ਸ਼ਾਇਦ ਦੋ ਸਾਲ ਤਕ ਪਾਸ ਨਹੀਂ ਹੋਣਾ । ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਭਾਵੇਂ ਇਹ ਬਿਲ ਪਾਸ ਹੋਵੇ ਜਾਂ ਨਾ ਹੋਵੇ ਪਰ ਇਲੈਕਸ਼ਨਾਂ ਜ਼ਰੂਰ ਰਵਾਉਣੀਆਂ ਚਾਹੀਦੀਆਂ ਹਨ । ਇਸ ਲਈ ਮਨਿਸਟਰ ਇੰਚਾਰਜ ਸਾਹਿਬ ਨੂੰ ਇਹ ਇਲਾਨ ਕਰਨਾ ਚਾਹੀਦਾ ਹੈ ਕਿ ਇਕ ਦੋ ਜਾਂ ਤਿੰਨਾਂ ਮਹੀਨਿਆਂ ਵਿਚ ਇਲੈਕਸ਼ਨਾਂ ਕਰਵਾ ਦਿੱਤੀਆਂ ਜਾਣਗੀਆਂ । ਲੇਕਿਨ ਇਸ ਤਰ੍ਹਾਂ ਕਦੀ ਇਕ ਬਹਾਨੇ ਨਾਲ ਅਤੇ ਕਦੀ ਦੂਜੇ ਬਹਾਨੇ ਨਾਲ ਜੇਕਰ ਇਲੈਕਸ਼ਨਾਂ ਨੂੰ ਰੋਕਿਆ ਜਾਣਾ ਹੈ ਤਾਂ ਇਸ ਵਿਚ ਨਾ ਤਾਂ ਲੋਕਾਂ ਦੀ ਬਿਹਤਰੀ ਹੈ ਤੇ ਨਾ ਹੀ ਲੋਕਾਂ ਦੇ ਜਾਇਜ਼ ਹਕੂਕ ਦੀ ਰਾਖੀ ਹੀ ਹੁੰਦੀ ਹੈ । ਇਸ ਲਈ ਮੈਂ ਮਨਿਸਟਰ ਇੰਚਾਰਜ ਪਾਸੋਂ ਇਹ ਤਵੱਕੋ ਰਖਦਾ ਹਾਂ ਕਿ ਉਹ ਇਸ ਹਾਊਸ ਨੂੰ ਆਸ਼ਵਾਸਨ ਦੇਣ ਕਿ ਪੰਜਾਬ ਵਿਚ ਇਲੈਕਸ਼ਨਾਂ ਜਿਥੇ ਕਿ ਡਿਊ ਹਨ ਅਤੇ ਬਹੁਤ ਚਿਰ ਤੋਂ ਡਿਊ ਹਨ ਉਥੇ ਇਨ੍ਹਾਂ ਨੂੰ ਕਰਵਾਇਆ ਜਾਵੇਗਾ ਤਾਂ ਜੋ ਅਸਲੀ ਖਿਦਮਾਤ ਕਰਨ ਦਾ ਮੌਕਾ ਲੋਕਾਂ ਨੂੰ ਮਿਲੇ ਅਤੇ ਜੋ ਇੰਨੇ ਸਾਲਾਂ ਤੋਂ ਗੱਦੀਆਂ ਮੱਲੀ ਬੈਠੇ ਹਨ ਉਨ੍ਹਾਂ ਨੂੰ ਅਲਹਿਦਾ ਕਰ ਦਿੱਤਾ ਜਾਵੇ । ਮੈਂ ਆਪ ਦੀ ਰਾਹੀਂ ਮਨਿਸਟਰ ਇੰਚਾਰਜ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਹਾਊਸ ਨੂੰ ਇਸ ਗਲ ਦਾ ਯਕੀਨ ਦਿਵਾਉਣ । ਇਹ ਸਰਕਾਰ ਡੈਮੋਕਰੈਸੀ ਦੀ ਰਾਖੀ ਕਰਨ ਵਾਲੀ ਹੈ। ਇਸ ਲਈ ਡਮੋਕਰੇਟਿਕ ਢੰਗ ਨਾਲ ਹੀ ਲੁਧਿਆਨਾ ਅਤੇ ਅੰਮ੍ਰਿਤਸਰ ਵਰਗੇ ਸ਼ਹਿਰਾਂ ਵਿਚ ਜਿਥੇ ਕਿ ਇਲੈਕਸ਼ਨਾਂ ਓਵਰ ਡਿਊ ਹਨ ਚੋਣਾਂ ਕਰਵਾਈਆਂ ਜਾਣ ਤੇ ਫਿਰ ਜਦੋਂ ਬਿਲ ਪਾਸ ਹੋ ਜਾਣਗੇ ਤਾਂ ਉਥੇ ਕਾਰਪੋਰੇਸ਼ਨਾਂ ਕਾਇਮ ਕਰ ਦਿੱਤੀਆਂ ਜਾਣ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**Mr. Chairman :** This is not a stage for discussion. The Bill has to go to the Regional Committees.

**डाक्टर बलदेव प्रकाश :** (अमृतसर शहर पूर्व) : चेयरमैन साहिब, मैं इस बिल का विरोध करने के लिए इस वक्त खड़ा नहीं हुआ । मैं यह अनुरोध करता हूं कि यह बिल रिजनल कमेटियों के पास जाना चाहिए और पास भी होना चाहिए । लेकिन अगर इस बिल की वजह से अमृतसर और लुध्याना जैसे बड़े शहरों में म्युनिसिपल इलैक्शन्ज़ न किए जाएं और कार्पोरेशन बिल के पास होने तक इसे रोका जाए तो मैं इस का सख्त विरोध करता हूं ।

चेयरमैन साहिब, मैं इस बिल की बैकग्राऊंड में नहीं जाना चाहता लेकिन यह हकीकत है कि पिछले दस सालों से म्युनिसिपल इलैक्शन्ज़ नहीं हुए । छः वर्ष से गवर्नमैंट यह कहती चली आ रही है कि हम कार्पोरेशन बिल ला रहे हैं और फिर इलैक्शन करवाएंगे । इस तरह सरकार लोगों का मुंह बंद करने की कोशिश करती रही है । जिस ढंग से सरकार चल रही है इस से यह विश्वास हो जाता है कि यह बिल तीन साल तक पास नहीं हो सकेगा और तीन साल एक म्युनिसिपल कमेटी की साधारण ज़िन्दगी है । इलैक्शन करवाने और सदस्य के चुनने के लिए चेयरमैन साहिब, अगर इस ढंग से लोगों का और लोकल बाडीज़ का अधिकार छीनना है तो हम इसका विरोध करते हैं । या तो यह कह देते कि हम लोगों को उनके अधिकार नहीं देना चाहते । अमृतसर शहर में दस साल से इलैक्शन नहीं हुए और जिस ढंग से यह बिल लाया जा रहा है यह आपके सामने ही है । पहले 28 फरवरी, 1964 तक रिपोर्ट मांगी गई है फिर डेट एक्स्टेण्ड हो जाएगी और अगला सेशन आ जाएगा और फिर नोटिफिकेशन होगी और फिर सरकार जायज़ा लेगी कि हवा कैसी है अगर हक में होगी तो इलैक्शन करवाए जाएंगे । इस लिए मैं आनरेबल मिनिस्टर से कहूंगा कि यह बेशक पास करें लेकिन इस तरह से इलैक्शन को रोकना और लोगों के अधिकारों को छीनने की बात न करें और यहां पर आश्वासन दें कि इलैक्शन जहां जहां डियू हैं करवाई जाएंगी और म्युनिसिपल कमेटियां बना दी जाएंगी । अगर चुनाव करवा दिए जाएं तो जब कार्पोरेशन बिल पास होगा तो इन म्युनिसिपल कमेटियों को म्युनिसिपल कार्पोरेशन में बदला जा सकता है । मिनिस्टर साहिब यहां पर यकीन दिलाएं कि चुनाव दो तीन महीने के अन्दर अन्दर ही करवाए जाएंगे ।

चेयरमैन साहिब, यह चुनाव न करवाने के लिए सरकार एक ही चीज़ का नारा लगाती रही है कि हम बिल ला रहे हैं । कमेटी बने 10 साल हो गए और आज यह हालत है कि कई इलैक्शन पैटीशन हुए, कई मेम्बर हट गए, कई चले गए, कई मर गए और कई वार्ड खाली पड़े हैं वहां पर कोई म्युनिसिपल कमिश्नर नहीं है । एक तरफ अधिकारों की बात है और दूसरी तरफ शहरी आज़ादी को पैरों तले कुचला जा रहा है । अगर आज चुनाव करवा दिए जाएं तो इस कमेटी को कार्पोरेशन में बदला जा सकता है । आज अमृतसर के लोग परेशान हैं और अगर सरकार इलैक्शन न करवाएगी तो यह परेशानी और भी ज्यादा बढ़ेगी । इस लिए सरकार को चाहिए कि जल्दी ही म्युनिसिपल कमेटियों के इलैक्शन करवाए ।

**Mr. Chairman :** Since it is a regional Bill and will be discussed there in details, I hope the hon. Minister will not take much time on it.

**ਗ੍ਰਹਿ ਮੰਤਰੀ** (ਸ੍ਰੀ ਮੋਹਨ ਲਾਲ) : ਚੇਅਰਮੈਨ ਸਾਹਿਬ, ਜੋ ਕੁਝ ਆਪ ਨੇ ਫਰਮਾਇਆ ਹੈ ਇਹ ਦਰੁਸਤ ਹੈ। ਇਹ ਮੌਕਾ ਨਹੀਂ ਹੈ ਕਿ ਇਸ ਵੇਲੇ ਕੋਈ ਲੰਬਾ ਚੌੜਾ ਜਵਾਬ ਦਿੱਤਾ ਜਾਵੇ । ਇਸ ਸਟੇਜ ਤੇ ਮੈਂ ਕੁਝ ਕਹਿਣਾ ਮੁਨਾਸਿਬ ਨਹੀਂ ਸਮਝਦਾ । ਪਰ ਕੁਝ ਮੈਂਬਰ ਸਾਹਿਬਾਨ ਨੇ ਕੁਝ ਇਕ ਗੱਲਾਂ ਕਹੀਆਂ ਹਨ, ਇਨ੍ਹਾਂ ਬਾਰੇ ਮੈਂ ਮੁਖਤਸਿਰ ਤੌਰ ਤੇ ਅਪੋਜ਼ੀਸ਼ਨ ਨੂੰ ਅਰਜ਼ ਕਰ ਦੇਣਾ ਚਾਹੁੰਦਾ ਹਾਂ ।

ਜਿੱਥੋਂ ਤਕ ਇਲੈਕਸ਼ਨਾਂ ਦਾ ਸਬੰਧ ਹੈ, ਮਿਊਂਸੀਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਬਾਰੇ ਬਾਬੂ ਬਚਨ ਸਿੰਘ ਨੂੰ ਕੁਝ ਭੁਲੇਖਾ ਲੱਗਾ ਹੈ ਕਿ ਕੋਈ ਡੇਟ ਮੁਕਰਰ ਨਹੀਂ ਕੀਤੀ । ਅਤੇ ਨਾ ਹੀ ਕੋਈ ਸ਼ਡੂਲ ਮੁਕਰਰ ਕੀਤਾ ਹੈ । ਮੈਂ ਅਰਜ਼ ਕਰਾਂ ਕਿ ਗਵਰਮੈਂਟ ਦੀ ਤਰਫੋਂ ਕੋਈ ਕਮਿਟਮੈਂਟ ਨਹੀਂ ਹੋਈ................ (ਵਿਘਨ)

**ਬਾਬੂ ਬਚਨ ਸਿੰਘ** : ਅਖਬਾਰਾਂ ਵਿਚ ਐਲਾਨ ਕਿਸ ਦੇ ਨਿਕਲੇ ਹਨ ?

**ਗ੍ਰਹਿ ਮੰਤਰੀ** : ਤੁਸੀਂ ਪਤਾ ਨਹੀਂ ਕਿਹੜੀਆਂ ਅਖਬਾਰਾਂ ਪੜ੍ਹਦੇ ਹੋ, ਮੈਂ ਕੋਈ ਡੇਟ ਜਾਂ ਟਾਈਮ ਦੀ ਕਮਿਟਮੈਂਟ ਨਹੀਂ ਕੀਤੀ ਅਤੇ ਨਾ ਹੀ ਇਸ ਤਰ੍ਹਾਂ ਦਾ ਕੋਈ ਐਲਾਨ ਹੀ ਕੀਤਾ ਹੈ । ਪਰ ਅਸੀਂ ਇਸ ਗੱਲ ਤੇ ਅੱਜ ਵੀ ਪਾਬੰਦ ਹਾਂ ਕਿ ਇਲੈਕਸ਼ਨਾਂ ਅਸੀਂ ਜਲਦੀ ਤੋਂ ਜਲਦੀ ਕਰਾਉਣੀਆਂ ਹਨ। (ਵਿਘਨ) ਜੇਕਰ ਤੁਸੀਂ ਸ਼ਾਂਤੀ ਨਾਲ ਸੁਣੋ ਤਾਂ ਮੈਂ ਤੁਹਾਨੂੰ ਸਾਰੀ ਗੱਲ ਦੱਸ ਦਿੰਦਾ ਹਾਂ ਪਰ ਸੁਣੋ ਵੀ ਤਾਂ । ਇਹ ਇਲੈਕਸ਼ਨਾਂ ਤਿੰਨ ਚਾਰ ਬੈਚਿਜ਼ ਵਿਚ ਹੋਣੀਆਂ ਹਨ । ਕੁਝ ਕਮੇਟੀਆਂ ਐਸੀਆਂ ਹਨ ਜਿਨ੍ਹਾਂ ਦੀਆਂ ਇਲੈਕਸ਼ਨਾਂ ਡਿਊ ਹਨ ਅਤੇ ਕੁਝ ਐਸੀਆਂ ਹਨ ਜਿਨ੍ਹਾਂ ਦੀਆਂ ਡਿਊ ਨਹੀਂ । ਅਸੀਂ ਅਜੇ ਡੀਲਿਮਿਟੇਸ਼ਨ ਕਰਨੀ ਹੈ ਔਰ ਓਥੇ ਦੀਆਂ ਇਲੈਕਟੋਰੇਲ ਰੋਲਜ਼ ਤਿਆਰ ਕਰਨੀਆਂ ਹਨ । ਇਸ ਤਰ੍ਹਾਂ ਪਹਿਲੇ ਬਚ ਵਿਚ ਜਦੋਂ 100 ਦੇ ਕਰੀਬ ਮਿਊਂਸਪਲ ਕਮੇਟੀਆਂ ਐਸੀਆਂ ਹੋ ਜਾਣਗੀਆਂ ਜਿਨ੍ਹਾਂ ਦੀ ਡੀਲਿਮੀਟੇਸ਼ਨ ਹੋ ਜਾਵੇਗੀ ਫੇਰ ਉਨ੍ਹਾਂ ਦੇ ਇਲੈਕਟੋਰਲ ਰੋਲਜ਼ ਤਿਆਰ ਕਰਵਾਏ ਜਾਣਗੇ । ਇਸ ਤੋਂ ਬਾਅਦ ਇਲੈਕਸ਼ਨਾਂ ਦਾ ਪ੍ਰੋਗਰਾਮ ਤਿਆਰ ਕਰਕੇ ਕੋਈ ਡੇਟ ਫਿਕਸ ਕੀਤੀ ਜਾ ਸਕੇਗੀ। ਪਿਛਲੀ ਦਫਾ ਜਦੋਂ ਇਲੈਕਸ਼ਨਾਂ ਹੋਈਆਂ ਸਨ ਤਾਂ ਰਿਟ ਪੈਟੀਸ਼ਨਾਂ ਹੋਈਆਂ ਅਤੇ ਇਸ ਦੇ ਨਤੀਜੇ ਦੇ ਤੌਰ ਤੇ ਕਈ ਇਲੈਕਸ਼ਨਾਂ ਸੈਟ ਐਸਾਈਡ ਹੋ ਗਈਆਂ ਸਨ । ਇਸ ਲਈ ਇਹ ਜ਼ਰੂਰੀ ਹੈ ਕਿ ਇਲੈਕਸ਼ਨਾਂ ਦੀਆਂ ਇਲੈਕਟੋਰਲ ਰੋਲਜ਼ ਬਿਲਕੁਲ ਸਹੀ ਤਿਆਰ ਕੀਤੀਆਂ ਜਾਣ । ਜੇ ਇਨ੍ਹਾਂ ਵਿਚ ਕੋਈ ਵੀ ਨੁਕਸ ਰਹਿ ਜਾਵੇ ਤਾਂ ਅਗੇ ਜਾ ਕੇ ਬੜੀ ਇਨਕਨਵੀਨੀਐਂਸ ਹੁੰਦੀ ਹੈ । ਇਸ ਲਈ ਇਹ ਲਿਸਟਾਂ ਪਿਛਲੇ ਤਿੰਨ ਮਹੀਨਿਆਂ ਤੋਂ ਜ਼ਿਆਦਾ ਅਰਸਾ ਹੋ ਗਿਆ ਹੈ ਬਣ ਰਹੀਆਂ ਹਨ। ਜਿਹੜੇ ਲੋਕ ਸ਼ਹਿਰਾਂ ਵਿਚ ਰਹਿੰਦੇ ਹਨ ਉਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਹ ਬਣ ਰਹੀਆਂ ਹਨ । (ਵਿਘਨ)

**ਸਰਦਾਰ ਲੱਛਮਣ ਸਿੰਘ ਗਿੱਲ** : ਪੰਡਤ ਜੀ, ਲਿਸਟਾਂ ਬਨਾਉਣ ਵਾਲੇ ਤਾਂ ਮੁੜ ਕੇ ਵੀ ਆ ਗਏ ਹਨ ।

**ਗ੍ਰਹਿ ਮੰਤਰੀ** : ਲਿਸਟਾਂ ਬਣਦੀਆਂ ਹਨ ਜਾਂ ਬਨਾਉਣ ਵਾਲੇ ਮੁੜ ਕੇ ਆ ਗਏ ਹਨ, ਜਿਸ ਵੇਲੇ ਇਹ ਪੰਜਾਬ ਵਿਚ ਮੁਕੰਮਲ ਹੋ ਗਈਆਂ ਤਾਂ ਉਸ ਵੇਲੇ ਸ਼ੈਡੂਲ ਡੇਟ ਅਤੇ ਟਾਈਮ ਫਿਕਸ ਕਰ ਦਿੱਤਾ ਜਾਵੇਗਾ। ਅਸੀਂ ਇਸ ਚੀਜ਼ ਨੂੰ ਸਟ੍ਰਿਕਟਲੀ ਫਾਲੋ ਕਰਨਾ ਹੈ । ਕਈ ਮੈਂਬਰਾਂ ਨੇ ਜਿਹੜਾ ਇਹ ਕਿਹਾ ਹੈ ਕਿ ਇਲੈਕਸ਼ਨਾਂ ਵਕਤ ਸਿਰ ਨਹੀਂ ਹੋਈਆਂ ਇਤਨਾ ਅਰਸਾ ਹੋ ਗਿਆ ਹੈ ਇਸ ਦੀ ਵਜ੍ਹਾ ਇਹੋ ਹੈ ਕਿ

........................

**ਬਾਬੂ ਬਚਨ ਸਿੰਘ** : ਲੁਧਿਆਣੇ ਵਿਚ ਹਣ ਤੱਕ ਇਲੈਕਸ਼ਨਾਂ ਨਾ ਕਰਾਉਣ ਦੀ ਕੀ ਵਜ੍ਹਾ ਹੈ ?

**ਗ੍ਰਹਿ ਮੰਤਰੀ** : ਬਾਬੂ ਜੀ ਲੁਧਿਆਣੇ ਵਿਚ ਰਹਿੰਦੇ ਹਨ ਪਰ ਉਸ ਵੇਲੇ ਪਤਾ ਨਹੀਂ ਕਿਥੇ ਸੀ ਜਦੋਂ ਇਸ ਗੱਲ ਦਾ ਤੂਫਾਨ ਉਠਿਆ ਹੋਇਆ ਸੀ ਕਿ ਮਿਊਂਸੀਪਲ ਕਮੇਟੀ ਨੂੰ ਖਤਮ ਕਰੋ, ਸੁਪਰਸੀਡ ਕਰੋ । ਜਦੋਂ ਪਬਲਿਕ ਦੀ ਆਵਾਜ਼ ਉਠੀ ਹੋਈ ਵੇਖੀ ਤਾਂ ਕਾਂਗਰਸ ਪਾਰਟੀ ਨੂੰ ਮਜਬੂਰ ਹੋ ਕੇ ਉਸ ਨੂੰ ਸੁਪਰਸੀਡ

ਕਰਾਉਣਾ ਪਿਆ । ਜਿਹੜੇ ਲੋਗੀਂ ਓਥੇ ਵਸਦੇ ਹਨ, ਉਹ ਦਸ ਸਕਦੇ ਹਨ ਕਿ ਸੁਪਰਸੀਡ ਹੋਣ ਤੋਂ ਬਾਅਦ ਉਥੇ ਦੀ ਐਡਮਨਿਸਟਰੇਸ਼ਨ ਕਿਤਨੀ ਸੁਲਝੀ ਹੈ ।

**ਸਰਦਾਰ ਲੱਛਮਣ ਸਿਘ ਗਿੱਲ :** ਗਲਤ, ਬਿਲਕੁਲ ਗਲਤ । ਜਾ ਕੇ ਵੇਖੋ ਗਲੀਆਂ ਵਿਚੋਂ ਲੰਘਿਆ ਨਹੀਂ ਜਾਂਦਾ ।

**ਗ੍ਰਿਹ ਮੰਤਰੀ :** ਤੁਸੀਂ ਵੇਖੋ ਤਾਂ ਸਹੀ ਕਿ ਓਥੇ ਕਿਤਨੀ ਡੀਵੈਲਪਮੈਂਟ ਹੋਈ ਹੈ । ਹਾਲੇ ਬੜੇ ਰੀਸੋਰਸਿਸ਼ ਚਾਹੀਦੇ ਹਨ।ਇਮਪਰੂਵਮੈਂਟ ਟ੍ਰਸਟ ਕੰਮ ਕਰ ਰਿਹਾ ਹੈ, ਅਜੇ ਇਸ ਲਈ ਵਕਤ ਦੀ ਜ਼ਰੂਰਤ ਹੈ, ਇਸ ਦਾ ਝਟ ਪੱਟ ਹੋਣਾ ਬੜਾ ਹੀ ਮੁਸ਼ਕਲ ਹੈ । ਅਸੀਂ ਚਾਹੁੰਦੇ ਹਾਂ ਕਿ ਇਲੈਕਸ਼ਨਾਂ ਜਲਦੀ ਤੋਂ ਜਲਦੀ ਹੋਣ ਪਰ ਇਸ ਬਾਰੇ ਅਜੇ ਕੋਈ ਕਮਿਟਮੈਂਟ ਨਹੀਂ ਕੀਤੀ ਜਾ ਸਕਦੀ । ਅਜੇ ਸ਼ੈਡੂਲ ਬਣਾ ਕੇ ਫੇਰ ਡੇਟ ਬਾਰੇ ਅਨਾਊਂਸਮੈਂਟ ਕੀਤੀ ਜਾਵੇਗੀ ।

**ਸ੍ਰੀ ਬਲਰਾਮਜੀ ਦਾਸ ਟੰਡਨ :** ਅੰਮ੍ਰਿਤਸਰ ਬਾਰੇ ਦੱਸੋ ।

**ਗ੍ਰਿਹ ਮੰਤਰੀ :** ਉਥੇ ਕਾਰਪੋਰੇਸ਼ਨ ਬਣਾਉਣ ਬਾਰੇ ਅਸੀਂ ਕਈ ਬਾਰ ਐਲਾਨ ਕਰ ਚੁਕੇ ਹਾਂ । ਇਸ ਵੇਲੇ ਪੰਜਾਬ ਦੀ ਮਿਊਂਸਪਲ ਕਮੇਟੀਆਂ ਵਿੱਚੋਂ ਅੰਮ੍ਰਿਤਸਰ ਦੀ ਕਮੇਟੀ ਸਭ ਤੋਂ ਬੇਹਤਰੀਨ ਕੰਮ ਕਰ ਰਹੀ ਹੈ । ਤੁਸੀਂ ਚਾਹੁੰਦੇ ਹੋ ਕਿ ਨਿੱਤ ਲੋਕਾਂ ਨੂੰ ਇਲੈਕਸ਼ਨਾਂ ਕਰਾ ਕੇ ਲੜਾਉਂਦੇ ਰਹੀਏ; ਲੜਾਉਣਾ ਤਾਂ ਸਾਡਾ ਕੰਮ ਨਹੀਂ, ਅਸੀਂ ਤਾਂ ਲੋਕਾਂ ਨੂੰ ਮਿਲ ਕੇ ਰਹਿਣਾ ਸਿਖਾਉਣਾ ਹੈ ।

**ਬਾਬੂ ਬਚਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਇਲੈਕਸ਼ਨਾਂ ਲੜਾਉਣ ਵਾਸਤੇ ਹਨ, ਕੀ ਉਹ ਕਹਿ ਦੇਣਗੇ ਕਿ ਇਲੈਕਸ਼ਨਾਂ ਬੰਦ ਕਰ ਦਿਓ ?

**ਗ੍ਰਿਹ ਮੰਤਰੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਸ੍ਰੀ ਚੇਅਰਮੈਨ :** ਪੰਡਤ ਜੀ, ਤੁਸੀਂ ਦਸ ਦਿਓ ਕਿ ਕਿਤਨਾ ਟਾਈਮ ਹੋਰ ਲੱਗੇ ਗਾ । (The hon. Minister may please clear this point as to how much more time will he take.)

**ਗ੍ਰਿਹ ਮੰਤਰੀ :** ਮੈਂ ਅਰਜ਼ ਕੀਤੀ ਹੈ ਕਿ ਮਿਊਂਸੀਪਲ ਬਿਲ ਪਿਛਲੀਆਂ ਇਲੈਕਸ਼ਨਾਂ ਵਿਚ ਰੱਖਿਆ ਗਿਆ ਸੀ । ਰਿਜਨਲ ਕਮੇਟੀਆਂ ਨੇ ਇਸ ਨੂੰ ਕੰਸਿਡਰ ਕਰਕੇ, ਫਾਈਨਲ ਸ਼ੇਪ ਦੇਕੇ ਵਿਧਾਨ ਸਭਾ ਵਿਚ ਭੇਜ ਦਿੱਤਾ ਸੀ । ਪਰ ਬਦਕਿਸਮਤੀ ਨਾਲ ਇਹ ਵਿਧਾਨ ਸਭਾ ਦੇ ਪਿਛਲੇ ਸੈਸ਼ਨ ਵਿਚ ਪੇਸ਼ ਨਹੀਂ ਹੋ ਸਕਿਆ । ਸੈਸ਼ਨ ਖਤਮ ਹੋ ਗਿਆ ਜਿਸ ਕਰਕੇ 11 ਏਕਮ 11 ਦਾ ਪਹਾੜਾ ਫੇਰ ਪੜ੍ਹਨਾ ਪਿਆ ਹੈ । ਤੁਸੀਂ ਆਪ ਹੀ ਕਿਹਾ ਸੀ ਕਿ ਸੈਸ਼ਨ ਲੰਬਾ ਨਹੀਂ ਕਰਨਾ, ਅਸੀਂ ਤਾਂ ਬਿਲ ਬਣਾ ਕੇ ਹਾਊਸ ਵਿਚ ਲੈ ਆਏ ਸੀ, ਅਸੀਂ ਡੀਲੇ ਨਹੀਂ ਕਰਨਾ ਚਾਹੁੰਦੇ । ਸਾਡੀ ਹੁਣ ਵੀ ਇਹੋ ਦਿਲੀ ਖਾਹਸ਼ ਹੈ ਕਿ ਅਗਲੇ ਸੈਸ਼ਨ ਤੋਂ ਪਹਿਲਾਂ ਪਹਿਲਾਂ ਰਿਜਨਲ ਕਮੇਟੀਆਂ ਉਸ ਨੂੰ ਵਾਪਸ ਭੇਜ ਦੇਣ ਤਾਂ ਜੋ ਇਹ ਕਮੇਟੀਆਂ ਦਾ ਬਿਲ ਬਜਟ ਸੈਸ਼ਨ ਵਿਚ ਪਾਸ ਹੋ ਸਕੇ । ਗਵਰਮੈਂਟ ਤਾਂ ਚਾਹੁੰਦੀ ਹੈ ਕਿ ਅਗਲੇ ਸੈਸ਼ਨ ਵਿਚ ਇਸ ਨੂੰ ਫਾਈਨਲ ਸ਼ੇਪ ਦੇ ਦਿਤੀ ਜਾਵੇ ਤਾਂ ਜੋ ਛੇਤੀ ਤੋਂ ਛੇਤੀ ਇਲੈਕਸ਼ਨਾਂ ਹੋ ਜਾਣ । ਮੈਨੂੰ ਅਫਸੋਸ ਹੈ ਕਿ ਮੈਂ ਇਤਨਾ ਵਕਤ ਹਾਊਸ ਦਾ ਲਿਆ ਹੈ, ਗੱਲ ਕਲੀਅਰ ਕਰਨ ਵਾਸਤੇ ਇਹ ਸਾਰਾ ਕੁਝ ਕਰਨਾ ਪਿਆ । ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇਹੋ ਕਹਾਂਗਾ ਕਿ ਇਸ ਨੂੰ ਜਲਦੀ ਤੋਂ ਜਲਦੀ ਪਾਸ ਕਰਾਇਆ ਜਾਵੇ ।

**Mr. Chairman :** Question is —

That the Punjab Municipal Corporations Bill be referred to the Regional Committees with a direction to make a report by the 28th Feburary, 1964.

*The motion was carried.*

PRESENTATION OF THE REPORT OF THE PUNJABI REGIONAL COMMITTEE

**Principal Rala Ram** (Chairman, Punjabi Regional Committee) : Sir, I beg to *present the Report of the Punjabi Regional Commitee on the Punjab Khadi and Village Industries Board (Amendment) Bill, 1963.

* *Note* : Done in Punjabi.

## BILLS (INTRODUCED)

## THE PUNJAB LEGISLATIVE COUNCIL CHAIRMAN'S AND DEPUTY CHAIRMAN'S SALARIES AND ALLOWANCES (AMEDMENT) BILL, 1963

**Home Minister** (Shri Mohan Lal) : Sir, I beg to move for leave to introduce the Punjab Legislative Council Chairman's and Deputy Chairman's Salaries and Allowances (Amendment) Bill.

**Mr. Chairman :** Motion moved —

That leave be granted to introduce the Punjab Legislative Council Chairman's and Deputy Chairman's Salaries and Allowances (Amendment) Bill.

**Mr. Chairman :** Question is :—

That leave be granted to introduce the Punjab Legislative Council Chairman's and Deputy Chairman's Salaries and Allowances (Amendment) Bill.

*The leave was granted.*

**Home Minister** : I introduce the Punjab Legislative Conucil Chairman's and Deputy Chairman's Salaries and Allowances (Amendment) Bill.

---

## THE PUNJAB LEGISLATIVE ASSEMBLY SPEAKER'S AND DEPUTY SPEAKER'S. SALARIES (AMENDMENT) BILL, 1963

**Home Minister** (Shri Mohan Lal) : Sir, I beg to move for leave to introduce the Punjab Legislative Assembly Speaker's and Deputy Speaker's Salaries (Amendment) Bill, 1963.

**Mr. Chairman :** Motion moved—

That leave be granted to introduce the Punjab Legislative Assembly Speaker's and Deputy Speaker's Salaries (Amendment) Bill.

**Mr. Chairman :** Question is —

That leave be granted to introduce the Punjab Legislative Assembly Speaker's and Deputy Speaker's Salaries (Amendment) Bill.

*The leave was granted*

**Home Minister :** Sir, I introduce the Punjab Legislative Assembly Speaker's and Deputy Speaker's Salaries (Amendment) Bill.

---

## THE PUNJAB MOTOR VEHICLES TAXATION (AMENDMENT) BILL, 1963

**Home Minister** (Shri Mohan Lal) : Sir. I beg to move for leave to introduce the Punjab Motor Vehicles Taxation (Amendment) Bill.

**Mr. Chairman :** Motion moved —

That leave be granted to introduce the Punjab Motor Vehicles Taxation (Amendment) Bill.

**Mr. Chairman :** Question is —

That leave be granted to introduce the Punjab Motor Vehicles Taxation (Amendment) Bill.

*The leave was granted*

**Home Minister :** I introduce the Punjab Motor Vehicles Taxation (Amendment) Bill.

---

## THE PUNJAB COURTS (AMENDMENT) BILL, 1963.

**Home Minister** (Shri Mohan Lal) : Sir, I beg to move for leave to introduce the Punjab Courts (Amendment) Bill.

**Mr. Chairman :** Motion moved—

That leave be granted to introduce the Punjab Courts (Amendment) Bill.

**Mr. Chairman :** Question is—

That leave be granted to introduce the Punjab Courts (Amendment) Bill.

*The leave was granted.*

**Home Minister :** Sir, I introduce the Punjab Courts (Amendment) Bill.

---

## THE PUNJAB BETTERMENT CHARGES AND ACREAGE RATES (AMENDMENT) BILL, 1963.

**Minister for Irrigation and Power** (Chaudhri Ranbir Singh ) : Sir, I beg to move for leave to introduce the Punjab Betterment and Acreage Rates (Amendment) Bill.

**Mr. Chairman :** Motion moved—

That leave be granted to introduce the Punjab Betterment and Acreage Rates (Amendment) Bill.

**Mr. Chairman :** Question is —

That leave be granted to introduce the Punjab Betterment and Acreage Rates (Amendment) Bill.

*The leave was granted.*

**Minister for Irrigation and Power :** Sir, I introduce the Punjab Betterment and Acreage Rates (Amendment) Bill.

---

## THE PUNJAB LAND REVENUE (SECOND AMENDMENT) BILL, 1963.

**Revenue Minister** (Sardar Ajmer Singh) : Sir, I beg to move for leave to introduce the Punjab Land Revenue (Second Amendment) Bill.

**Mr. Chairman :** Motion moved—

That leave be granted to introduce the Punjab Land Revenue (Second Amendment) Bill.

**Mr. Chairman :** Question is—

That leave be granted to introduce the Punjab Land Revenue (Second Amendment) Bill.

*The leave was granted .*

**Revenue Minister :** Sir , I introduce the Punjab Land Revenue (Second Amendment ) Bill.

---

## THE PUNJAB URBAN ESTATES (DEVELOPMENT AND REGULATION) BILL, 1963.

**Excise-Taxation and Capital Minister** (Shri Ram Saran Chand Mittal) : Sir, I beg to move for leave to introduce the Punjab Urban Estates (Development and Regulation) Bill.

**Mr. Chairman :** Motion moved—

That leave be granted to introduce the Punjab Urban Estates (Development and Regulation ) Bill.

**Mr. Chairman** : Question is —

That leave be granted to introduce the Punjab Urban Estates (Development and Regulation) Bill.

*The leave was granted.*

**Excise - Taxation and Capital Minister** : Sir, I introduce the Punjab Urban Estates (Development and Regulation) Bill.

---

## THE EAST PUNJAB HOLDINGS (CONSOLIDATION AND PREVENTION OF FRAGMENTATION) AMENDMENT AND VALIDATION BILL, 1963.

**Revenue Minister** (Sardar Ajmer Singh) : Sir, I beg to move for leave to introduce the Punjab Holdings (Consolidation and Prevention of Fragmentation) Amendment and Validation Bill.

**Mr. Chairman** : Motion moved—

That leave be granted to introduce the Punjab Holdings (Consolidation and Prevention of Fragmentation) Amendment and Validation Bill.

**Mr. Chairman** : Question is—

That leave be granted to introduce the Punjab Holdings (Consolidation and Prevention of Fragmentation) Amendment and Validation Bill.

*The leave was granted.*

**Revenue Minister** : Sir, I introduce the Punjab Hodings (Consolidation and Prevention of Fragmentation) Amendment and Validation Bill.

---

## BILLS (CONSIDERED)

## THE PUNJAB ENTERTAINMENTS DUTY (AMENDMENT) BILL, 1963.

**Excise-Taxation and Capital Minister** (Shri Ram Saran Chand Mittal) : Sir, I beg to introduce the Punjab Entertainments Duty (Amendment) Bill.

**Excise-Taxation and Capital Minister** : (Shri Ram Saran Chand Mittal) Sir, I beg to move—

That the Punjab Entertainments Duty (Amendment) Bill be taken into consideration at once.

माननीय चेयरमैन साहिब, यह एक बहुत साधारण सा बिल है, इसमें टैक्स बढ़ने का सवाल पैदा नहीं होता। बात यह है कि एक नए पैसे या दो नए या तीन नए पैसे के स्टैम्प को नासिक प्रैस (सिक्योरिटी प्रैस नासिक) छापता नहीं, उनको दिक्कत होती है, इसका कागज़ नहीं मिलता इसलिए यह तय किया गया कि पांच पैसे के मल्टीपल स्टैम्प छपवाए जाएं। जहां टैक्स एक या दो नए पैसे होगा वह। छोड़ दिया जाएगा। जहां तीन पैसे या चार पैसे होगा वहां हम उसको 5 पैसे ही समझेंगे। मैं समझता हूं कि इस में झगड़े वाली बात नहीं है, हाउस को इसे पास कर देना चाहिए।

**Mr. Chairman** : Motion moved—

That the Punjab Entertainments Duty (Amendment) Bill be taken into consideration at once.

**Mr. Chairman :** Question is—

That the Punjab Entertainments Duty (Amendment) Bill be taken into consideration at once.

*The motion was carried.*

**Mr. Chairman :** The House will now proceed to consider the Bill clause by clause.

CLAUSE 2

**Mr. Chairman :** Question is—

*That Clause 2 stand part of the Bill*

*The motion was carried.*

CLAUSE 3

**Mr. Chairman :** Question is—

*That Clause 3 stand part of the Bill.*

*The motion was carried.*

CLAUSE I

**Mr. Chairman :** Question is—
That Clause 3 stand part of the Bill.

*The motion was carried.*

TITLE

**Mr. Chairman :** Question is —
That Title be the Title of the Bill.
*The motion was carried.*

**Excise-Taxation and Capital Minister :** Sir, I beg to move—

That the Punjab Entertainments Duty (Amendment) Bill be passed.

**Mr. Chairman :** Motion moved—

That the Punjab Entertainments Duty (Amendment) Bill be passed.

**Mr. Chairman :** Question is—

That the Punjab Entertainments Duty (Amendment) Bill be passed.

*The motion was carried.*

---

## THE PUNJAB KHADI AND VILLAGE INDUSTRIES BOARD (AMENDMENT) BILL, 1963.

**Finance Minister** (Dr Gopi Chand Bhargava) : Sir, I beg to move—

That the Punjab Khadi and Village Industries Board (Amendment) Bill, as reported by the Regional Committees be taken into consideration.

जनाबे वाला, ऐक्ट तो पहले का बना हुआ है और उसकी वजह से एक स्टेचुटरी बोर्ड बिठाया गया है उसके काम में थोड़ी सी तकलीफ महसूस हुई । पहले तो यही समझते थे कि रूल्ज़ के मुताबिक है लेकिन एल० आर० ने बताया कि इसको चेन्ज करना चाहिए । हम चाहते हैं कि जो आदमी खादी न पहनता हो वह उस का मेम्बर न रह सके और दूसरे अगर कोई आदमी मारल टर्पीच्यूड में कान्विक्ट हुआ हो वह भी मेम्बर न बन सके और अगर बना हुआ हो तो वह बतौर मेम्बर न रह सके ।

**ਬਾਬੂ ਬਚਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ । ਚੇਅਰਮੈਨ ਸਾਹਿਬ, ਅੱਜ ਜਿਹੜੀਆਂ ਰਿਪੋਰਟਾਂ ਚੇਅਰਮੈਨ ਪੰਜਾਬੀ ਰਿਜਨਲ ਕਮੇਟੀ ਅਤੇ ਚੇਅਰਮੈਨ ਹਿੰਦੀ ਰਿਜਨਲ ਕਮੇਟੀ ਨੇ ਪੇਸ਼ ਕੀਤੀਆਂ ਹਨ ਉਨ੍ਹਾਂ ਰਿਪੋਰਟਾਂ ਦੀਆਂ ਕਾਪੀਆਂ ਇਥੇ ਹਾਊਸ ਦੇ ਵਿਚ ਤਕਸੀਮ ਨਹੀਂ ਹੋਈਆਂ ਔਰ ਮੈਨੂੰ ਇਹ ਪਤਾ ਲਗਾ ਹੈ ਕਿ ਕੁਝ ਮੈਂਬਰ ਸਾਹਿਬਾਨ ਨੂੰ ਘਰ ਭੇਜ ਦਿਤੀਆਂ ਗਈਆਂ ਹਨ । ਮੈਂ ਅਰਜ਼ ਕਰਨੀ ਚਾਹੁੰਦਾਂ ਹਾਂ ਕਿ ਜਦ ਤਕ ਕਿਸੇ ਕਮੇਟੀ ਦਾ ਚੇਅਰਮੈਨ ਆਪਣੀ ਕਮੇਟੀ ਦੀ ਰਿਪੋਰਟ ਹਾਊਸ ਦੇ ਵਿਚ ਪੇਸ਼ ਨਾ ਕਰੇ ਉਸ ਰਿਪੋਰਟ ਦੀ ਕਾਪੀ ਕਿਸੇ ਨੂੰ ਪਹਿਲੇ ਹੀ ਘਰ ਨਹੀਂ ਭੇਜੀ ਜਾ ਸਕਦੀ । ਅਗਰ ਐਸਾ ਕੀਤਾ ਗਿਆ ਹੈ ਤਾਂ ਉਹ ਚੀਜ਼ ਕਾਇਦੇ ਦੇ ਉਲਟ ਹੈ । ਮੈਂ ਇਸ ਤੇ ਆਪ ਦੀ ਰੂਲਿੰਗ ਚਾਹੁੰਦਾ ਹਾਂ ।

**Mr. Chairman :** The copies could be distributed to the Members.

**ਬਾਬੂ ਬਚਨ ਸਿੰਘ** : ਚੇਅਰਮੈਨ ਸਾਹਿਬ, ਅਸੂਲੀ ਤੌਰ ਤੇ ਜਦੋਂ ਤਕ ਕੋਈ ਰਿਪੋਰਟ ਹਾਊਸ ਵਿਚ ਪੇਸ਼ ਨਾ ਕੀਤੀ ਜਾਵੇ ਉਸ ਤੋਂ ਪਹਿਲੇ ਉਸ ਦੀ ਕਾਪੀ ਕਿਸੇ ਦੇ ਘਰ ਨਹੀਂ ਭੇਜੀ ਜਾ ਸਕਦੀ ।

**ਇਕ ਮਾਨਯੋਗ ਮੈਂਬਰ** : ਚੇਅਰਮੈਨ ਸਾਹਿਬ, ਤੁਸੀਂ ਇਸ ਪੁਆਇੰਟ ਨੂੰ ਐਗਜ਼ਾਮਿਨ ਕਰ ਲਉ ।

**Mr. Chairman** : It appears that copies of the Report have been sent to the Members marked 'confidential'. But, if the Members contend that they have not been received by them, the matter will be examined.

**ਬਾਬੂ ਬਚਨ ਸਿੰਘ** : ਚੇਅਰਮੈਨ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜਿਹੜੀ ਚੀਜ਼ ਹਾਊਸ ਵਿਚ ਪੇਸ਼ ਹੀ ਨਹੀਂ ਕੀਤੀ ਗਈ ਉਹ ਡਿਸਟ੍ਰੀਬਿਊਟ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ ?

**Mr. Chairman:** There is a great force in what Baboo Bachan Singh has said. So, the matter can be examined.

**ਡਾਕਟਰ ਬਲਦੇਵ ਪ੍ਰਕਾਸ਼** : ਆਨ ਏ ਪੁਆਇੰਟ ਆਫ ਆਰਡਰ ਸਰ । ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਰੀਪੋਰਟ ਹੀ ਇਥੇ ਤਕਸੀਮ ਨਹੀਂ ਕੀਤੀ ਗਈ ਤਾਂ ਉਸ ਤੇ ਬਹਿਸ ਕਿਸ ਤਰ੍ਹਾਂ ਹੋ ਸਕਦੀ ਹੈ ?

**Mr. Chairman :** I have been told by the Office that the copies have been sent to the Members. They should be certain about it. If they have not received the same, then there is every force in what Baboo Bachan Singh has said.

*Voices* : We have received copies, Sir.

*Voices* : We have not received them, Sir.

**Mr. Chairman :** I have no reason to disbelieve those Honourable Members who say that they have not received the copies. The position of the office is that they have despatched the Reports to the Members. I, therefore, allow Doctor Sahib (the Minister for Finance) to speak. The House can, thereafter, take the decision on the matter.

**वित्त मन्त्री** : मैं अर्ज़ कर रहा था कि अगर कोई मेम्बर मारल टर्पीच्यूड के जुर्म में कान्विक्ट हो गया हो तो वह मेम्बर नहीं रह सकता और दूसरे यह कि जो खादी न पहनता हो वह भी मेम्बर नहीं बन सकता । हमारा खादी बोर्ड का जो कांस्टीच्यूशन है उस के मुताबिक जिस संस्था को खादी का काम मिले उस का सर्टिफाइ होना ज़रूरी है और उस के लिए शर्त यह है कि उस संस्था के जो मेम्बर हों वह खादी पोश होने चाहिएं । इस लिए ज़रूरी है कि जो उस कमेटी में हों वह खादी पहनने वाले होने चाहिएं । मैं समझता हूं कि जो आदमी खादी

का काम करता हो मगर खुद खादी पोश न हो उसे खादी में यकीन नहीं होता। इस लिए वह खादी के काम को अच्छी तरह नहीं कर सकता । इस लिए इस बिल में हम ने तजवीज़ की है कि वह मेम्बर नहीं रह सकता । एक रिजनल कमेटी ने इसे मेजारिटी से और दूसरी ने युनैनिमसली एडाप्ट किया है । इस बिल को मैं पेश करता हूं और उम्मीद करता हूं कि हाउस इसे मंजूर करेगा ।

**Mr. Chairman :** Motion moved—

That the Punjab Khadi and Village Industries Board (Amendment) Bill as reported by the Regional Committees be taken into consideration.

**ਬਾਬੂ ਬਚਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ, ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਉਸ ਵਕਤ ਤਕ ਇਹ ਮੋਸ਼ਨ ਮੂਵ ਨਹੀਂ ਹੋ ਸਕਦੀ ਜਦੋਂ ਤਕ ਸਾਨੂੰ ਇਸ ਦੀ ਕਾਪੀ ਮੁਹਈਆ ਨਹੀਂ ਕੀਤੀ ਜਾਂਦੀ ।

**Mr. Chairman :** The motion has been moved. But , I am repeatedly told by the office that the copies have been despatched to the Honourable Members, and I cannot disbelieve them as well.

**ਸਰਦਾਰ ਲੱਛਮਣ ਸਿੰਘ ਗਿੱਲ** (ਜਗਰਾਉਂ) : ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਨੇ ਜਿਹੜਾ ਬਿਲ ਹਾਊਸ ਦੇ ਸਾਹਮਣੇ ਰਖਿਆ ਹੈ ਔਰ ਪੰਜਾਬੀ ਰੀਜਨਲ ਕਮੇਟੀ ਦੇ ਸਾਹਮਣੇ ਵੀ ਰਖਿਆ ਸੀ ਉਸ ਦੇ ਇਨ੍ਹਾਂ ਨੇ ਦੋ ਹਿਸੇ ਦਸੇ ਹਨ । ਇਕ ਵਿਚ ਉਨ੍ਹਾਂ ਨੇ ਦੱਸਿਆ ਹੈ ਕਿ ਮੈਂਬਰ ਉਹ ਲੋਕ ਹੋ ਸਕਦੇ ਹਨ ਜਿਹੜੇ ਲਾਜ਼ਮੀ ਤੌਰ ਤੇ ਖਾਦੀ ਪੋਸ਼ ਹੋਣ । ਦੂਸਰਾ ਉਨ੍ਹਾਂ ਨੇ ਬੜੇ ਗੋਲ ਮੋਲ ਸ਼ਬਦਾਂ ਵਿਚ ਕਿਹਾ ਹੈ ਕਿ ਜਿਨ੍ਹਾਂ ਨੂੰ ਕਿਸੇ ਮਾਰਲ ਟਰਪੀਚਿਊਡ ਦੇ ਕ੍ਰਾਈਮ ਵਿਚ ਸਜ਼ਾ ਮਿਲੀ ਹੋਵੇ ਉਹ ਵੀ ਮੈਂਬਰ ਨਹੀਂ ਬਣ ਸਕਦਾ । ਵੈਸੇ ਖੱਦਰ ਦਾ ਮੁਦਾ ਤਾਂ ਬੜਾ ਚੰਗਾ ਸੀ ਔਰ ਜਿਸ ਮਹਾਨ ਨੇਤਾ ਨੇ ਖੱਦਰ ਦੀ ਲਹਿਰ ਨੂੰ ਚਲਾਇਆ ਸੀ ਉਸ ਨੂੰ ਬੜੀ ਇੱਜ਼ਤ ਦੀ ਨਿਗਾਹ ਦੇ ਨਾਲ ਦੇਖਿਆ ਜਾਂਦਾ ਹੈ । ਉਸ ਦੀ ਵਜ੍ਹਾ ਇਹ ਸੀ ਕਿ ਇਥੇ ਜਦੋਂ ਅੰਗਰੇਜ਼ ਦਾ ਰਾਜ ਸੀ ਉਹ ਬਾਹਰੋਂ ਚੀਜ਼ਾਂ ਲਿਆ ਕੇ ਇਥੋਂ ਧਨ ਦੌਲਤ ਲੁਟ ਕੇ ਲੈ ਜਾਂਦਾ ਸੀ । ਇਸ ਕਰਕੇ ਉਦੋਂ ਮਹਾਤਮਾਂ ਜੀ ਨੇ ਇਹ ਲਹਿਰ ਚਲਾਈ ਸੀ ਕਿ ਲੋਕ ਆਪਣੇ ਹੱਥਾਂ ਨਾਲ ਖੁਦ ਕਪੜਾ ਬਣਾ ਕੇ ਆਪਣਾ ਤਨ ਢਕਣ ਔਰ ਆਪਣੀ ਮਰਜ਼ੀ ਦਾ ਖੱਦਰ ਬਣਾ ਕੇ ਸਰਦੀ ਅਤੇ ਗਰਮੀ ਦੇ ਅਸਰ ਤੋਂ ਵੀ ਬਚਣ ਅਤੇ ਆਪਣੇ ਦੇਸ਼ ਦਾ ਜਿਹੜਾ ਧਨ ਦੌਲਤ ਬਾਹਰ ਜਾਂਦਾ ਸੀ ਉਸ ਨੂੰ ਵੀ ਬਚਾਉਣ । ਮੈਂ ਸਮਝਦਾ ਹਾਂ ਕਿ ਇਹ ਇਕ ਬੜਾ ਨੇਕ ਖਿਆਲ ਸੀ ਔਰ ਸਾਡੇ ਦੇਸ਼ ਨੇ ਇਸ ਨੂੰ ਬਹੁਤ ਚੰਗੇ ਤਰੀਕੇ ਨਾਲ ਅਪਣਾਇਆ । ਲੇਕਿਨ ਦੇਸ਼ ਦੀ ਬਦਕਿਸਮਤੀ ਹੈ ਕਿ ਖੱਦਰ ਹੁਣ ਐਸੇ ਹੱਥਾਂ ਵਿਚ ਆ ਗਿਆ ਹੈ ਕਿ ਇਹ ਹੇਰਾ ਫੇਰੀ ਕਰਨ ਦਾ ਇਕ ਲਾਈਸੈਂਸ ਬਣ ਗਿਆ ਹੈ । ਜੇਕਰ ਡਾਕਟਰ ਸਾਹਿਬ ਅਜਾਜ਼ਤ ਦੇਣ ਤਾਂ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਖੱਦਰ ਪਹਿਨਣ ਵਾਲਿਆਂ ਦੇ ਮੁਤਲੱਕ ਆਮ ਲੋਕਾਂ ਦੀ ਕੀ ਰਾਏ ਹੈ । ਜਿਸ ਮਹਾਨ ਆਦਮੀ ਨੇ ਦੇਸ਼ ਲਈ ਇਤਨੀ ਬੜੀ ਕੁਰਬਾਨੀ ਕੀਤੀ ਅਤੇ ਜਿਸ ਮਹਾਨ ਨੇਤਾ ਨੇ ਦੇਸ਼ ਲਈ ਇਹ ਖੱਦਰ ਵਰਗੀ ਸਸਤੀ ਚੀਜ਼ ਸ਼ੁਰੂ ਕੀਤੀ ਜਿਹੜੀ ਕਿ ਅੱਜ ਸਸਤੀ ਨਹੀਂ ਰਹੀ ਉਸਦੇ ਮੁਤਲੱਕ ਇਹ ਦਸਦਿਆਂ ਮੈਨੂੰ ਸ਼ਰਮ ਆਉਂਦੀ ਹੈ ਕਿ ਲੋਕਾਂ ਦੀ ਅੱਜ ਇਹ ਰਾਏ ਹੈ ਕਿ ਇਹ ਖੱਦਰ ਹੁਣ ਚੋਰਾਂ, ਠਗਾਂ, ਬਲੈਕ ਮਾਰਕਿਟੀਆਂ ਅਤੇ ਬਦਮਾਸ਼ਾਂ ਦੀ ਵਰਦੀ ਬਣ ਗਿਆ ਹੈ । ਜਦੋਂ ਕੋਈ ਖਦਰ ਪਾ ਕੇ ਲੰਘਦਾ ਹੈ ਤਾਂ ਆਮ ਲੋਕ ਉਸ ਨੂੰ ਵੇਖਦੇ ਹੀ ਕਹਿਣ ਲਗ ਪੈਂਦੇ ਹਨ ਕਿ ਇਹ ਜ਼ਰੂਰ ਬਲੈਕ ਮਾਰਕਿਟੀਆ ਹੋਣਾ ਹੈ, ਠਗ ਤੇ ਬਦਮਾਸ਼ ਹੋਣਾ ਹੈ ਜਿਸ ਨੇ ਕਿ ਕੋਟੇ, ਲਾਈਸੈਂਸ ਲੈਣ ਲਈ ਇਹ ਵਰਦੀ ਪਹਿਨ ਰਖੀ ਹੈ । ਇਸ ਲਈ ਇਸ ਤੋਂ ਬਚ ਕੇ ਰਹੋ । ਮੈਂ ਡਾਕਟਰ ਸਾਹਿਬ ਦੀ

[ਸਰਦਾਰ ਲਛਮਣ ਸਿੰਘ ਗਿਲ]

ਬਹੁਤ ਇਜ਼ੱਤ ਕਰਦਾ ਹਾਂ ਕਿਉਂਕਿ ਉਨ੍ਹਾਂ ਦੀਆਂ ਸੂਬੇ ਲਈ ਬਹੁਤ ਖਿਦਮਾਤ ਹਨ । ਲੇਕਿਨ ਮੈਂ ਇਹ ਕਹੇ ਬਗ਼ੈਰ ਨਹੀਂ ਰਹਿ ਸਕਦਾ ਕਿ ਮਹਾਤਮਾਂ ਜੀ ਦੀ ਚਲਾਈ ਹੋਈ ਇਸ ਚੀਜ਼ ਨੂੰ ਜੋ ਕਿ ਗਰੀਬਾਂ ਦੇ ਭਲੇ ਲਈ ਸੀ ਉਸ ਨੂੰ ਡਾਕਟਰ ਸਾਹਿਬ ਭੈੜੇ ਆਦਮੀਆਂ ਤੋਂ ਨਹੀਂ ਬਚਾ ਸਕੇ ਜਿਸ ਦਾ ਨਤੀਜਾ ਇਹ ਹੈ ਕਿ ਅੱਜ ਇਸ ਲਈ ਲੋਕ ਐਨੇ ਮਾੜੇ ਸ਼ਬਦ ਵਰਤਦੇ ਹਨ ਕਿ ਸ਼ਰਮ ਆਉਂਦੀ ਹੈ । ਜੇਕਰ ਡਾਕਟਰ ਸਾਹਿਬ ਵਰਗੇ ਨੇਤਾ ਇਸ ਨੂੰ ਚੰਗੀ ਥਾਂ ਤੇ ਨਹੀਂ ਰਖ ਸਕੇ ਅਤੇ ਇਸ ਦੀ ਇੱਜ਼ਤ ਨਹੀਂ ਬਚਾ ਸਕੇ ਤਾਂ ਬਾਕੀ ਸੰਚਾਲਕਾਂ ਤੋਂ ਕੀ ਤਵਕੋ ਕੀਤੀ ਜਾ ਸਕਦੀ ਹੈ । ਖੱਦਰ ਭੰਡਾਰਾਂ ਦਾ ਕੰਮ ਇਹ ਹੋਣਾ ਚਾਹੀਦਾ ਹੈ ਕਿ ਪਿੰਡਾਂ ਵਿਚ ਜੋ ਗਰੀਬ ਆਦਮੀ, ਕੰਮੀ ਅਤੇ ਜੁਲਾਹੇ ਬੁਣਕਰ ਰਹਿੰਦੇ ਹਨ ਉਹ ਰੋਜ਼ਗਾਰ ਹਾਸਲ ਕਰ ਸਕਨ, ਉੱਪਰ ਉਠ ਸਕਣ ਅਤੇ ਸਸਤਾ ਤੇ ਸਾਦਾ ਜੀਵਨ ਗੁਜ਼ਾਰ ਸਕਣ । ਇਸ ਦਾ ਸ਼ੁਰੂ ਵਿਚ ਮੁੱਦਾ ਇਹ ਸੀ ਕਿ ਲੋਕ ਖੱਦਰ ਪਹਿਣ ਸਕਨ ਅਤੇ ਜੋ ਲੋਕ ਬਾਹਰਲੇ ਮੁਲਕਾਂ ਦਾ ਮਹਿੰਗਾ ਕਪੜਾ ਲੈ ਕੇ ਪਹਿਨਦੇ ਹਨ ਉਹ ਦੇਸੀ ਖੱਦਰ ਜੋ ਸਸਤਾ ਹੁੰਦਾ ਹੈ ਪਹਿਨ ਕੇ ਗੁਜ਼ਾਰਾ ਕਰਨ । ਇਸ ਨਾਲ ਲੋਕਾਂ ਦਾ ਜੀਵਨ ਸਾਦਾ ਹੋ ਜਾਵੇਗਾ ਅਤੇ ਖੱਦਰ ਪਾਣ ਵਾਲਾ ਆਦਮੀ ਇਹ ਨਹੀਂ ਖਿਆਲ ਕਰੇਗਾ ਕਿ ਸੋਫੇ ਤੇ ਬੈਠਣਾ ਹੈ । ਲੇਕਿਨ ਹੈਰਾਨੀ ਦੀ ਗੱਲ ਇਹ ਹੈ ਕਿ ਨਤੀਜਾ ਇਸ ਦੇ ਬਿਲਕੁਲ ਉਲਟ ਨਿਕਲਿਆ ਹੈ ਅਤੇ ਤੁਸੀਂ ਸਾਹਮਣੇ ਬੈਠੇ ਖੱਦਰ ਪਾਣ ਵਾਲਿਆਂ ਦਾ ਜੇਕਰ ਸਾਜ਼ੋ ਸਾਮਾਨ ਵੇਖੋ ਤਾਂ ਪਤਾ ਲਗੇਗਾ ਕਿ ਉਹ ਕਿਤਨਾ ਸਾਦਗੀ ਦਾ ਜੀਵਨ ਗੁਜ਼ਾਰ ਰਹੇ ਹਨ ਅਤੇ ਇਸ ਮਹਾਤਮਾ ਜੀ ਦੇ ਸਸਤੇ ਖੱਦਰ ਨੇ ਕੀ ਪੁਜ਼ੀਸ਼ਨ ਅਖਤਿਆਰ ਕਰ ਲਈ ਹੈ । ਮੇਰੇ ਸਾਹਮਣੇ ਜੋ ਸਰਦਾਰ ਅਜਮੇਰ ਸਿੰਘ ਮਾਲ ਮੰਤਰੀ ਬੈਠੇ ਹਨ ਉਨ੍ਹਾਂ ਨੇ ਕਿਹਾ ਸੀ ਕਿ ਮੇਰੇ ਸਿਰ ਤੇ ਜੋ ਪਗ ਹੈ ਉਸ ਨੂੰ ਖੱਦਰ ਦੀ ਪੱਗ ਨਾ ਸਮਝੋ ਇਹ ਪਗੜੀ 107 ਰੁਪਏ ਦੀ ਹੈ (ਵਿਘਨ) ਮੈਂ ਇਹ ਦਾਵੇ ਨਾਲ ਕਹਿ ਸਕਦਾ ਹਾਂ ਕਿ ਜੇਕਰ ਮਲਮਲ ਦੀ ਪਗ 8 ਜਾਂ 10 ਰੁਪਏ ਨੂੰ ਮਿਲਦੀ ਹੈ ਤਾਂ ਖੱਦਰ ਦੀ ਪੱਗ ਦੀ ਕੀਮਤ ਡੇਢ ਦੋ ਰੁਪਏ ਤੋਂ ਵਧ ਨਹੀਂ ਹੋਣੀ ਚਾਹੀਦੀ ਤਾਂ ਉਹ ਖੱਦਰ ਦੀ ਸਸਤੀ ਪੱਗ ਕਹਾ ਸਕਦੀ ਹੈ ਜਿਸ ਨੂੰ ਕਿ ਗਰੀਬ ਲੋਕ ਵੀ ਖਰੀਦ ਸਕਣ ਜੋ ਕਿ ਮਹਾਤਮਾ ਜੀ ਦਾ ਇਸ ਕੰਮ ਨੂੰ ਸ਼ੁਰੂ ਕਰਨ ਦਾ ਅਸਲੀ ਮਕਸਦ ਸੀ । ਉਨ੍ਹਾਂ ਦਾ ਇਹ ਮਕਸਦ ਬਿਲਕੁਲ ਨਹੀਂ ਸੀ ਕਿ ਖੱਦਰ ਐਨਾ ਮਹਿੰਗਾ ਹੋ ਜਾਵੇ ਕਿ ਜਿਸ ਨੂੰ, ਅਮੀਰ, ਵਜ਼ੀਰ ਅਤੇ ਬਲੈਕ ਮਾਰਕਿਟੀਏ ਹੀ ਖਰੀਦ ਸਕਣ । 107 ਰੁਪਏ ਦੀ ਪਗੜੀ ਗਰੀਬ ਦੀ ਹੀ ਤਾਂ ਗੱਲ ਹੀ ਛਡੋ ਇਕ ਦਰਮਿਆਨੇ ਦਰਜੇ ਦਾ ਆਦਮੀ ਨਹੀਂ ਖਰੀਦ ਸਕਦਾ । ਇਹ ਤਾਂ ਅਮੀਰਾਂ ਦੀ ਪੋਸ਼ਾਕ ਬਣ ਗਈ ਹੈ ਅਤੇ ਜਿਨ੍ਹਾਂ ਲੋਕਾਂ ਨੇ ਹੇਰਾ ਫੇਰੀ ਕਰਨੀ ਹੈ, ਠੱਗੀ ਕਰਨੀ ਹੈ ਅਤੇ ਬਲੈਕ ਮਾਰਕਿਟ ਕਰਨੀ ਹੈ ਉਹ ਇਸ ਨੂੰ ਬਤੌਰ ਲਾਈਸੈਂਸ ਦੇ ਪਾਂਦੇ ਹਨ । ਇਕ ਆਦਮੀ ਜੋ ਸਵੇਰੇ ਪਟੜੀ ਤੇ ਚਲਦਾ ਹੈ ਸ਼ਾਮ ਨੂੰ ਖੱਦਰ ਦੀ ਬਦੌਲਤ ਕਾਰ ਵਿਚ ਘੁੰਮਦਾ ਨਜ਼ਰ ਆਉਂਦਾ ਹੈ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਖਾਦੀ ਬੋਰਡ ਵਿਚ ਐਸੇ ਆਦਮੀ ਨਹੀਂ ਦਾਖਲ ਹੋਣ ਦੇਣੇ ਚਾਹੀਦੇ । ਇਸ ਵਿਚ ਐਸੇ ਆਦਮੀ ਹੋਣੇ ਚਾਹੀਦੇ ਹਨ ਜੋ ਨੇਕ ਹੋਣ ਖਾਹ ਉਹ ਕਿਸੇ ਸਭਾ, ਪਾਰਟੀ ਦੇ ਮੈਂਬਰ ਹੋਣ ਅਤੇ ਖਾਹ ਉਹ ਖੱਦਰ ਪਹਿਨਦੇ ਹੋਣ ਜਾਂ ਨਹੀਂ । ਲੇਕਿਨ ਹੁਣ ਡਾਕਟਰ ਸਾਹਿਬ ਜੋ ਬਿਲ ਲਿਆਏ ਹਨ ਉਸ ਰਾਹੀਂ ਐਸੇ ਨਿਰਪਖ ਤੇ ਸੱਚੇ ਆਦਮੀਆਂ ਨੂੰ ਜੋ ਭਾਵੇਂ ਖੱਦਰ ਨਹੀਂ ਪਹਿਨਦੇ ਹਨ ਉਨ੍ਹਾਂ ਨੂੰ ਬਾਹਰ ਕਢਣ ਦਾ ਜਤਨ ਕੀਤਾ ਜਾ ਰਿਹਾ ਹੈ । ਮੇਰੀ ਅਰਜ਼ ਹੈ ਕਿ ਡਾਕਟਰ ਸਾਹਿਬ ਨੇ ਜੋ ਮਨਸ਼ਾ ਇਸ ਬਿਲ ਨੂੰ ਲਿਆਉਣ ਦਾ ਦਸਿਆ ਹੈ ਉਹ ਪੂਰਾ ਨਹੀਂ ਹੁੰਦਾ ਹੈ । ਇਨ੍ਹਾਂ ਦਾ ਮਨਸ਼ਾ ਇਹ ਹੈ ਕਿ ਖਦਰ ਨੂੰ ਚੰਗੀ ਜਗ੍ਹਾ ਦੇਣ ਲਈ ਜ਼ਰੂਰੀ ਹੈ ਕਿ ਖੱਦਰ ਬੋਰਡ ਵਾਲੇ ਜੋ ਮੈਂਬਰ ਹੋਣ ਉਹ ਖਾਦੀ ਪਹਿਨਣ ਵਾਲੇ ਹੋਣ ਲੇਕਿਨ ਉਹ ਪੂਰਾ ਨਹੀਂ ਹੋਵੇਗਾ । ਖੱਦਰ ਭੰਡਾਰਾਂ ਵਿਚ ਉਹ ਲੋਕ ਹਨ ਜਿਹੜੇ ਬਰਸਰੇ ਇਕਤਦਾਰ ਪਾਰਟੀ ਨਾਲ ਤਅੱਲੁਕ ਰਖਦੇ ਹਨ । ਲੇਕਿਨ ਜੋ ਥੋੜੇ ਬਹੁਤ ਮੈਂਬਰ ਦੂਜੇ ਸਨ ਜਿਹੜੇ ਇਸ ਦੀਆਂ ਊਣਤਾਈਆਂ ਦਸ ਸਕਦੇ ਹਨ ਅਤੇ ਹੇਰਾ ਫੇਰੀ ਕਰਨ ਵਾਲਿਆਂ ਤੇ ਨਿਗਰਾਨੀ ਰਖ ਸਕਦੇ ਸਨ ਉਨ੍ਹਾਂ ਨੂੰ ਹੁਣ ਬਾਹਰ ਕਢਣ ਦਾ ਇੰਤਜ਼ਾਮ ਕੀਤਾ ਗਿਆ ਹੈ ਤਾਕਿ ਇ

ਹੇਰਾ ਫੇਰੀ ਦੇ ਮਾਹਰ ਆਪਣੀਆਂ ਕਾਰਵਾਈਆਂ ਜਾਰੀ ਰਖ ਸਕਣ । ਦਰਅਸਲ ਇਹ ਇਸ ਬੋਰਡ ਨੂੰ ਆਪਣੀ ਅਜਾਰਾਦਾਰੀ ਅਤੇ ਇਕ ਲਿਮਿਟਡ ਕੰਪਨੀ ਬਨਾਉਣਾ ਚਾਹੁੰਦੇ ਹਨ ਤਾਕਿ ਇਨ੍ਹਾਂ ਭੰਡਾਰਾਂ ਨੂੰ ਦੋਵੀਂ ਹੱਥੀ ਲੁਟਿਆ ਜਾ ਸਕੇ ਅਤੇ ਜੋ ਆਦਮੀ ਪਟੜੀਆਂ ਤੇ ਚਲਦੇ ਹਨ ਉਹ ਚੰਦ ਦਿਨਾਂ ਵਿਚ ਬਾਦਸ਼ਾਹ ਬਣ ਜਾਣ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਖੱਦਰ ਨੂੰ ਹੇਰਾ ਫੇਰੀ ਅਤੇ ਬਲੈਕ ਮਾਰਕਿਟ ਕਰਨ ਦਾ ਲਾਈਸੈਂਸ ਨਹੀਂ ਬਣਨ ਦੇਣਾ ਚਾਹੀਦਾ । ਇਹ ਤਾਂ ਹੀ ਹੋ ਸਕਦਾ ਹੈ ਜੇਕਰ ਇਸ ਬੋਰਡ ਨੂੰ ਕਿਸੇ ਖਾਸ ਤਬਕੇ ਦੀ ਮਨਾਪਲੀ ਨਾ ਬਣਾਇਆ ਜਾਏ ਬਲਕਿ ਇਸ ਵਿਚ ਹਰ ਉਸ ਆਦਮੀ ਨੂੰ ਰਖਿਆ ਜਾਏ ਜੋ ਨੇਕ ਹੈ ਭਾਵੇਂ ਉਹ ਕਿਸੇ ਪਾਰਟੀ ਦਾ ਹੈ ਅਤੇ ਭਾਵੇਂ ਉਹ ਖੱਦਰ ਪਹਿਨਦਾ ਹੈ ਜਾਂ ਨਹੀਂ। ਇਸ ਬਿਲ ਤੋਂ ਤਾਂ ਇਹ ਜ਼ਾਹਰ ਹੁੰਦਾ ਹੈ ਕਿ ਇਹ ਸੁਧਾਰ ਕਰਨ ਲਈ ਨਹੀਂ ਲਿਆਂਦਾ ਜਾ ਰਿਹਾ ਬਲਕਿ ਉਨ੍ਹਾਂ ਆਦਮੀਆਂ ਨੂੰ ਹਟਾਣ ਲਈ ਲਿਆਂਦਾ ਜਾ ਰਿਹਾ ਹੈ ਜੋ ਇਨ੍ਹਾਂ ਦੀ ਰਾਹ ਵਿਚ ਰੁਕਾਵਟ ਹਨ ਅਤੇ ਲੁਟਣ ਤੋਂ ਰੋਕਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਮਨਾਪਲੀ ਬਣੀ ਹੋਈ ਹੈ ਅਤੇ ਇਸ ਰਾਹੀਂ ਲੱਖਾਂ ਰੁਪਏ ਲੁੱਟੇ ਜਾ ਰਹੇ ਹਨ ਇਸ ਨੂੰ ਬੰਦ ਕਰਨਾ ਚਾਹੀਦਾ ਹੈ । ਇਹ ਮਨਾਪਲੀ ਬਣਾ ਕੇ ਖੱਦਰ ਐਨਾ ਮਹਿੰਗਾ ਕੀਤਾ ਗਿਆ ਹੈ ਅਤੇ ਲਖਾਂ ਰੁਪਏ ਲੁੱਟੇ ਜਾ ਰਹੇ ਹਨ ਇਸ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ। ਇਸ ਲਈ ਸਿਰਫ ਚੰਦ ਆਦਮੀਆਂ ਦੀ ਇਹ ਅਜਾਰਾਦਾਰੀ ਨਾ ਬਣਾਉ ਬਲਕਿ ਇਸ ਬੋਰਡ ਵਿਚ ਉਨ੍ਹਾਂ ਆਦਮੀਆਂ ਨੂੰ ਵੀ ਰਹਿਣ ਦਿਉ ਜੋ ਇਸ ਲੁੱਟ ਵਿਚ ਰੁਕਾਵਟ ਪਾ ਸਕਣ ।

ਇਸ ਤੋਂ ਅਲਾਵਾ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਇਮਮੋਰਲ ਆਦਮੀ ਵੀ ਇਸ ਦੇ ਮੈਂਬਰ ਨਹੀਂ ਰਹਿਣ ਦੇਣੇ । ਬੜੀ ਚੰਗੀ ਗੱਲ ਹੈ ਅਤੇ ਮਾੜੇ ਆਦਮੀ ਇਸ ਵਿਚ ਦਾਖਲ ਨਹੀਂ ਹੋਣ ਦੇਣੇ ਚਾਹੀਦੇ । ਲੇਕਿਨ ਹੈਰਾਨੀ ਇਸ ਗੱਲ ਦੀ ਹੈ ਕਿ ਇਮਮੋਰਲ ਆਦਮੀ ਸਬ ਰਜਿਸਟਰਾਰ ਰਹਿ ਸਕਦੇ ਹਨ, ਐਡਵਾਇਜ਼ਰੀ ਕਮੇਟੀਆਂ ਦੇ ਮੈਂਬਰ ਰਹਿ ਸਕਦੇ ਹਨ (ਇਕ ਅਵਾਜ਼: ਮਨਿਸਟਰ ਰਹਿ ਸਕਦੇ ਹਨ) ਹਾਂ ਮਿਨਿਸਟਰ ਵੀ ਰਹਿ ਸਕਦੇ ਹਨ ਲੇਕਿਨ ਖਾਦੀ ਬੋਰਡ ਦੇ ਮੈਂਬਰ ਨਹੀਂ ਰਹਿ ਸਕਦੇ । ਇਕ ਮਨਿਸਟਰ ਸਾਹਿਬ ਐਨੇ ਇਮਮੋਰਲ ਸਨ ਕਿ ਲੋਕਾਂ ਨੇ ਤਾਂ ਸ਼ੋਰ ਪਾਇਆ ਹੀ ਪਰ ਆਖਰ ਵਿਚ ਗਵਰਨਰ ਸਾਹਿਬ ਨੂੰ ਵੀ ਕਹਿਣਾ ਪਿਆ ਕਿ ਉਹ ਮਾੜਾ ਹੈ ਇਸ ਲਈ ਨਾ ਰਖੋ ਪਰ ਇਨ੍ਹਾਂ ਨੇ ਨਹੀਂ ਉਸ ਨੂੰ ਕਢਿਆ ਕਿ ਇਕ ਅੱਧ ਆਦਮੀ ਇਸ ਤਰ੍ਹਾਂ ਦਾ ਵੀ ਵਜ਼ਾਰਤ ਵਿਚ ਹੋਣਾ ਚਾਹੀਦਾ ਹੈ (ਹਾਸਾ) ਡਾਕਟਰ ਸਾਹਿਬ ਦੀ ਨੀਅਤ ਬਹੁਤ ਚੰਗੀ ਹੈ ਲੇਕਿਨ ਮੇਰੀ ਅਰਜ਼ ਹੈ ਕਿ ਇਹ ਇਮਮੋਰਲ ਵਾਲਾ ਅਸੂਲ ਸਿਰਫ ਖਾਦੀ ਬੋਰਡ ਤਕ ਹੀ ਕਿਉਂ ਮਹਿਦੂਦ ਰਖਦੇ ਹੋ ਇਸ ਨੂੰ ਹਰ ਸਫੀਅਰ ਵਿਚ ਲਾਗੂ ਕਰੋ ਅਤੇ ਬਾਕੀ ਦਿਆਂ ਨੂੰ ਕਿਉਂ ਖੁਲ੍ਹੀ ਛੁੱਟੀ ਦਿੰਦੇ ਹੋ ਕਿ ਉਹ ਬੇਸ਼ਕ ਇਮਮੋਰਲ ਕੰਮ ਕਰਨ। ਇਮਮੋਰਲ ਆਦਮੀਆਂ ਨੂੰ ਕਿਸੇ ਪਾਸੇ ਥਾਂ ਨਹੀਂ ਮਿਲਣੀ ਚਾਹੀਦੀ । ਤੁਸੀਂ ਇਸ ਰੂਲ ਨੂੰ ਸਬ ਰਜਿਸਟਰਾਰਾਂ, ਵਜ਼ੀਰਾਂ ਅਤੇ ਹੋਰ ਜਿਤਨੀਆਂ ਸਰਕਾਰੀ ਜਾਂ ਗੈਰ ਸਰਕਾਰੀ ਏਜੰਸੀਆਂ ਹਨ ਉਨ੍ਹਾਂ ਤੇ ਹੀ ਲਾਗੂ ਕਰੋ । ਲੇਕਿਨ ਜਿਸ ਤਰ੍ਹਾਂ ਤੁਸੀਂ ਹੁਣ ਕਰ ਰਹੇ ਹੋ ਉਸ ਤੋਂ ਜ਼ਾਹਰ ਹੁੰਦਾ ਹੈ ਕਿ ਚੰਦ ਇਕ ਆਦਮੀ ਜੋ ਚੁਭਦੇ ਹਨ ਉਨ੍ਹਾਂ ਨੂੰ ਬਾਹਰ ਕਢਣ ਦਾ ਇਹ ਰੰਗ ਦੇ ਕੇ ਜਤਨ ਕੀਤਾ ਜਾ ਰਿਹਾ ਹੈ । ਜਿਥੋਂ ਤਕ ਡਾਕਟਰ ਸਾਹਿਬ ਦੀ ਨੀਅਤ ਦਾ ਤਅੱਲੁਕ ਹੈ ਉਹ ਠੀਕ ਹੈ ਲੇਕਿਨ ਅਮਲ ਠੀਕ ਨਹੀਂ ਹੋ ਰਿਹਾ ਹੈ । ਅੱਜ ਹਾਲਤ ਇਹ ਹੈ ਕਿ ਦਸ ਨੰਬਰ ਦਾ ਬਦਮਾਸ਼ ਖੱਦਰ ਪਾ ਕੇ ਭਲੇ ਮਾਨਸਾਂ ਦੀ ਲਿਸਟ ਵਿਚ ਆ ਜਾਂਦਾ ਹੈ ਅਤੇ ਸਰਕਾਰ ਨੂੰ ਦੋਵੀਂ ਹਥੀਂ ਲੁੱਟ ਸਕਦਾ ਹੈ । ਕੋਈ ਆਦਮੀ ਖੱਦਰ ਪਾ ਕੇ ਅਤੇ ਕਾਂਗਰਸ ਦੀ ਆੜ ਲੈ ਕੇ ਦੇਸ਼ ਦੇ ਬਲ ਕਢ ਸਕਦਾ ਹੈ । ਜੋ ਆਦਮੀਂ ਸਵੇਰ ਨੂੰ ਪਟੜੀ ਤੇ ਚਲਦਾ ਹੈ ਖੱਦਰ ਪਾ ਕੇ ਸ਼ਾਮ ਨੂੰ ਕਾਰ ਦਾ ਮਾਲਕ ਬਣ ਜਾਂਦਾ ਹੈ ਅਤੇ ਖੱਦਰ ਚੋਰਾਂ ਠਗਾਂ ਦਾ ਲਾਈਸੈਂਸ ਬਣ ਗਿਆ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਖਾਦੀ ਬੋਰਡ ਦੀ ਕੋਈ ਜ਼ਰੂਰਤ ਹੀ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਭੰਡਾਰਾਂ ਦੀ ਲੋੜ ਹੈ ਜੋ ਲਖਾਂ ਰੁਪਏ ਲੁਟ ਰਹੇ ਹਨ । ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ ।

**पण्डित मोहन लाल दत्त :** चेयरमैन साहिब, खादी एक महान् विचारधारा है । यह महान् आदर्श है जिस के लिए मैं कांग्रेस सरकार की ज़रूर प्रशंसा करना चाहता हूं । अगर कोई और हकूमत होती तो शायद इस को न अपनाती । महात्मा गांधी जी ने इस इम्पॉर्टेंट काम की ओर ध्यान दिलाया था । यह खादी एक बड़ा महान् आदर्श है । मैं समझता हूं कि कांग्रेस ने इस ओर विशेष प्रयत्न किया है फिर भी इस विचारधारा को अच्छी तरह से अमल में नहीं लाया गया है । खादी की विचार-धारा को महात्मा गांधी ने इस देश के सामने रखा था; उन विचारधाराओं को स्वीकार किया था । आजादी मिलने से पहले इस को नेता पहनते थे । मगर अब वह खादी की रूह काम नहीं कर रही है। खादी का काम करके गरीब लोग रोटी कमाते थे, मेहनत करते थे और मज़दूर लोग अपनी रोटी इस धन्धे से कमाते थे । इस के अन्दर विचार यह था कि यह जो मेहनत करते थे वह अज़मत थी । इस असूल को बढ़ावा देने के लिए कदम उठाने चाहिएं थे लेकिन इन असूलों को इस सरकार ने बिल्कुल रोंद दिया है । इस के बारे में क्या दृष्टिकोण चलता है ? कांग्रेस वालों ने बहुत सारे पैसे कमाने के लिए जायज़ और नाजायज़ तरीके से धन कमाने का तरीका अपना लिया है । मैं समझता हूं कि इस का असूल तो सिम्पल लिविंग एण्ड हाई थिंकिंग है । मैं समझता हूं कि सादा जीवन अपनाया जाना चाहिए । चेयरमैन साहिब, यह दृष्टिकोण इस सदन में कहीं भी नज़र नहीं आता । खादी एक स्वतन्त्र जीवन का चिन्ह है । हर एक मनुष्य को तन ढांपने के लिए कपड़े की ज़रूरत होती है और हर एक को चाहिए कि अपनी मेहनत से उस को पैदा करे । यहां पर हर एक को एक दूसरे पर अवलम्बित नहीं होना चाहिए । हर एक को चाहिए कि अपनी ज़रूरत के मुताबिक मेहनत कर के चीज़ों को पैदा करे । लेकिन यहां यह होता है कि सब काम सरकार द्वारा ही कराए जा रहे हैं जिस से आम जनता को कोई लाभ नहीं हो रहा है । जीवन के हर एक पहलू पर कांग्रेस सरकार इस तरह से हावी है जिस से यहां की जनता स्वावलम्बित नहीं हो सकती ताकि वह अपने पांवों पर खड़े न हो जाएं । लेकिन देखा जाता है कि हर एक चीज़ पर जनता अफसरों की ओर देखती हैं । मैं चाहता हूं कि डिसैंट्रलाइज़ेशन का तरीका अपनाना चाहिए । मैं चाहता हूं कि गांवों में चीज़ें पैदा की जाएं और वहां पर उन की कंज़म्पशन होनी चाहिए । वैसे तो यह खादी की स्कीम बहुत अच्छी है मगर इस स्कीम पर कोई अमल नहीं किया जा रहा है । मैं यह भी कहना चाहता हूं कि खादी के लिए जो सबसिडी दी जाती है इस से यह काम बिल्कुल तबाह हो रहा है । इस से तो लोग नाजायज़ फायदा उठा रहे हैं और कई तरह का भ्रष्टाचार चल रहा है और लोग इस के द्वारा अमीर बनते जा रहे हैं । मेहनतकश तबका इस तरह से महरूम होता जा रहा है । मैं चाहता हूं कि इस को रोकने के लिए कोई प्रबन्ध किए जाने चाहिएं जिस से यह तबका तबाह न हो जाए । इस तरह से खादी की सही रूह पैदा हो । अगर इसको अपनाया नहीं गया तो मैं समझता हूं कि यह खादी धन्धा बिल्कुल तबाह हो जाएगा । इस उद्योग को चलाने के लिए सरकार सहयोग दे ।

6.00 P.m.

चेयरमैन साहिब, मैं चन्द एक बातें बोर्ड के बारे में अर्ज़ करना चाहता हूं । मेरे कुछ दोस्तों ने एतराज उठाए हैं । यह बोर्ड एक मनौपली सी बन गई है जिस में बड़े बड़े आदमी

शामिल हैं । इस तरह से खादी की सही स्पिरिट खत्म हो गई है । खादी के लिए सद्भावना की बहुत जरूरत है । इस में वही आदमी रखे जाने चाहिएं जो कि इस के बारे में अच्छी तरह जानकारी रखते हों । मैं अगर डाक्टर साहिब माफ करें तो कुछ बातें अर्ज करना चाहता हूं । यह कोई निजी आक्षेप नहीं है । मैं चाहता हूं कि इस धन्धे को चलाने के लिए लोगों का सहयोग प्राप्त करें । लोगों को जो सबसिडी दी जाती है वह न दी जाए । इस से आम लोगों को कोई लाभ नहीं हो रहा है । इस के साथ ही साथ खादी वालों ने अनेक प्रकार के उद्योग-धन्धे चलाए हैं जिस से इस काम को कोई लाभ नहीं हो रहा है बल्कि यह इंडस्ट्री तबाह हो रही है । मैं कहना चाहता हूं कि गांवों में मशीनें लगाने से लोगों का इस काम के प्रति ध्यान कम होता जा रहा है क्योंकि इस से मेहनत ज्यादा करनी पड़ती है और लाभ कम है । इस तरह से इस को स्माल स्केल इंडस्ट्री तबाह कर रही है और स्माल स्केल इंडस्ट्री को लार्ज स्केल इंडस्ट्री तबाह कर रही है । इस तरह से इन में कम्पीटीशन बढ़ता जा रहा है । मैं नहीं समझता हूं कि यह काम कैसे चल सकता है । यह एक अनहैल्दी-सा कम्पीटीशन चल रहा है । चेयरमैन साहिब, खादी के काम को चलाने में सही सलाह नहीं दी जा रही है क्योंकि इस में खादी के काम में जानकारी रखने वाले मेम्बर कम हैं और इस काम में रुकावटें पैदा हो रही हैं । इस समय जो खादी का काम करने वाले बुनकर हैं वह उसी वक्त तक इस धन्धे में लगे रहेंगे जब तक उन को और कोई यूज़फुल रोजगार मुहैया नहीं हो जाएगा क्योंकि इस धन्धे से उन को इकनौमीकली कोई लाभ नहीं है । उन को इस वक्त कोई काम नहीं मिल रहा है जिस से वह इस काम में लगे हुए हैं । जब उनको कोई अच्छा काम मिल जायगा तो वह इस उद्योग धन्धे को छोड़ देंगे ।

[*Mr. Speaker in the Chair*]

मैं देखता हूं कि बुनकर अब धीरे-धीरे अपना काम छोड़ रहे हैं । सूत के कितने ढेर लगे हुए हैं लेकिन बुनने वाला कोई नहीं मिलता । यह आज कल जो खादी प्रचलित है यह व्यापारी खादी चल रही है । शहरों में रहने वाले शौकीन लोगों के लिए बड़े-बड़े अच्छे डीज़ाइन बनाए जा रहे हैं । यह खादी का सही रूप नहीं है । खादी वह है जो कि ग्रामीणों के लिए बने । जैसे लोग घरों में रोटी पकाते हैं वैसे ही घरों में खादी बने । हर परिवार में, हर गांव में सहज रूप से खादी बने तो वह खादी का सही रूप कहला सकता है । यह जो बढ़िया खादी बना कर चण्डीगढ़ और कनाटप्लेस में बेची जाती है यह खादी नहीं है । सही खादी वह है जिस से माकूल रोजगार बुनकर को मिले, माकूल रोज़गार कातने वाले को मिले । बड़े-बड़े मैनेजर और बड़े-बड़े अकाउंटेंट रख लिये गए हैं । इतना बड़ा अमला फैला रखा हुआ है जिस तरह से सरकारी मशीनरी होती है इसी तरह से यह खादी की मशीनरी बन गई है । जो लाभ मज़दूर को या किसान को पहुंचना चाहिये था वह नहीं पहुंचा । मैं स्वयं खादी का काम करता रहा हूं । मेरे कुछ अनुभव हैं उन की बिना पर मैं ने अपने विचार सदन के सामने रखे हैं । मैंने यह नम्र निवेदन किया है । कटाक्ष के रूप में मैंने यह शब्द नहीं कहे हैं । हो सकता है कि मेरे अनेलेसिज़ में मेरी असेसमेंट में कोई त्रुटि रह गई हो । परन्तु मुझे काफी अनुभव खादी के बारे में है । जो स्पिरिट महात्मा गांधी ने खादी की अपने देश के सामने रखी थी इस को वही सूरत मिलनी चाहिये । यह मेरी तमन्ना है । इन शब्दों के साथ मैं आप का धन्यवाद करता हूं ।

**डाक्टर बलदेव प्रकाश** (अमृतसर शहर, पूर्व) : स्पीकर साहिब, यह जो अमेंडिंग बिल हाउस के सामने पेश है इस के सम्बन्ध में मैं ने रिजिनल कमेटी की रिपोर्ट में नोट आफ डिस्सेंट भी दिया है । इस के बारे में बोलते हुए हमारे वित्त मन्त्री डाक्टर गोपी चन्द भार्गव ने जो तर्क दिया है मैं उस की तरफ हाउस की तवज्जुह दिलाना चाहता हूं । डाक्टर साहिब ने कहा है कि इस लिये खादी पहनने वाला बोर्ड का मेम्बर बनना चाहिये क्योंकि खादी वालों की जो आर्गेनाइज़ेशन है उन का यह नियम है । उस नियम के अनुसार खादी पहनने वाला ही उस बोर्ड का मेम्बर बन सकता है । इसी लिये यह बिल बनाया गया है और खादी पहनने वाला ही बोर्ड का मेम्बर बन सकता है । मैं जानना चाहता हूं कि क्या खादी की संस्था की इस हाउस के लिये कुछ डायरेक्शन्ज़ हैं और क्या उन्हीं के मुताबिक ही हम ने इस बिल को पास करना है या हाउस इस बात से सहमत है कि इस बिल से इस अमेंडमेंट से उस बोर्ड को फायदा हो सकता है तो क्या उस के मुताबिक हाउस को अपनी राय मोल्ड करनी होगी और बदलनी होगी यह जानते हुए भी कि यह एक नुक्सानदेह चीज़ है । मैं समझता हूं कि अगर डाक्टर साहिब यह आर्गुमैंट हाउस में देते हैं तो इस का मतलब यह है कि we are to seek direction from the Khadi Sanstha to enact this legislation. इस तरह से तो जो हाउस की सावरैनिटी है जो इस का अधिकार है उस को डाक्टर साहिब ने खत्म कर दिया है । यह कोई दलील नहीं है कि चूंकि ऐसे नियम है,इस लिये इस बिल को उन के मुताबिक पास करना चाहिये । हाउस को देखना है कि वह लेजिस्लेशन जो वह पास कर रहा है ठीक है या गल्त है । जिस तरह से दूसरी इंडस्ट्रीज़ की तरक्की होनी चाहिये उसी तरह से खादी इंडस्ट्री की भी तरक्की होनी चाहिये । मिसाल के तौर पर मैं पूछना चाहता हूं कि कल को अगर टैक्सटाइल मिल्ज़ का कोई बोर्ड बनता है तो क्या सरकार यह पाबंदी लगाएगी कि बोर्ड का वही आदमी मेम्बर बन सकेगा जो कि पावर लूम का कपड़ा पहनता है । क्या सरकार इस प्रकार का कोई इनेक्टमेंट बनाएगी । अगर नहीं बनाएगी तो खादी, के केस में क्यों यह पाबंदी लगाई जा रही है? अगर किसी और इंडस्ट्री में ऐसी पाबंदी नहीं लग सकती तो क्या कारण है कि खादी के केस में यह शर्त रखी जा रही है? कई लोग खद्दर पहनना अफोर्ड नहीं कर सकते क्योंकि खद्दर पहनना आजकल एक लक्शरी है । सरदार अजमेर सिंह जी ने जो कोट पहना हुआ है इस का कपड़ा पन्द्रह रुपए गज़ से कम नहीं है । एक गरीब आदमी लायक तो हो सकता है लेकिन वह इतना कीमती कपड़ा लेकर नहीं पहन सकता । कोई भी शरीफ आदमी खद्दर वैसे ही पहनना पसंद नहीं करता क्योंकि वह डरता है कि कहीं लोग उसे ब्लैक मार्किट करने वाला या स्मगलर न समझ बैठे .....

**Mr. Speaker**: At least I did not expect this thing from the hon. Member.

**डाक्टर बलदेव प्रकाश** : स्पीकर साहिब, आप किसी बस में बैठिये । उस में अगर कोई आदमी खद्दर की टोपी पहने बैठा हो तो.....

**Mr. Speaker**: I would request the hon. Member to please stop this thing here.

**डाक्टर बलदेव प्रकाश** : मैं केवल यह कहना चाहता हूं कि कई लोग खद्दर पहनना एफोर्ड नहीं कर सकते लेकिन वे स्किल्ड हैं, लायक हैं और इस इंडस्ट्री के फायदे की बात कर सकते हैं । अगर ऐसे लोगों को बोर्ड का मेम्बर नहीं बनाया जाएगा तो यह इस इंडस्ट्री

की डिससर्विस होगी, यह बात खद्दर के लिये हानिकारक होगी । इस बात के बावजूद अगर मिनिस्टर साहिब बजिद रहेंगे तो उन की ज़िद के कारण इस इंडस्ट्री को नुक्सान पहुंचेगा। इंडस्ट्री की तरक्की के लिये मिनिस्टर साहिब को लिबरल होना चाहिये, उनका विशाल हृदय होना चाहिये । उन्हें संकीर्ण और नैरोमाइंडिड नहीं होना चाहिये । मिलों की इंडस्ट्री को गवर्नमेंट ने लाखों रुपये का लोन दिया है तो फिर उन को क्यों लोन दिया गया है? सारी डिफेंस फोर्सेज़ मिलों का बना हुआ कपड़ा पहनती हैं क्या वे सब ट्रेटर्ज़ हैं? वे तो खद्दर नहीं पहनते लेकिन अपने देश के लिये अपने प्राण तक दे देते हैं । यदि मिल का कपड़ा पहनने वाला इतना बड़ा देशभक्त हो सकता है तो वह खादी बोर्ड का मेम्बर क्यों नहीं बन सकता? इस की देश की इंडस्ट्री समझ कर इस की तरक्की के लिये प्रयत्न करना चाहिये । इस को अपने पांव पर खड़े करने के लिये प्रयत्न करना चाहिये । इस इंडस्ट्री के जो 'नो हाउ' हैं, स्किल्ड आदमी हैं उन को बोर्ड के अन्दर लाना चाहिये ताकि इस का काम अच्छे ढंग से चल सके । एक तरफ तो जो आदमी खद्दर नहीं पहनता उस को डिसक्वालीफाई किया गया है और दूसरी तरफ कुछ डिस्क्वाली-फिकेशन्ज़ थीं जिन को रिमूव कर दिया गया है । पहले कुछ आदमी थे जो कि मैनेजमेंट के अन्दर खराबी करते थे उन को मेम्बर बनने से डीबार किया गया था लेकिन अब उन की यह डिसक्वाली-फीकेशन हटा दी गई है । मैं नहीं समझता कि वह डिसक्वालीफिकेशन क्यों हटा दी गई है । अगर पहले डिसक्वालीफिकेशन रखी गई थी तो उस की ज़रूर कोई न कोई वजह थी । वे लोग नाजायज़ फायदा उठाते थे । अपनी पोज़ीशन का फायदा उठा कर वे लोग खद्दर की इंडस्ट्री को नुक्सान पहुंचा रहे थे इसी लिये उन को डिसक्वालीफाई किया गया था । लेकिन आज कोई वजह नहीं बताई गई और वह डिसक्वालीफिकेशन हटा दी गई है। आज उन लोगों की वायस है वे लोग मजबूर करते हैं कि उन को बोर्ड में लिया जाए । पांच सात साल की बात है कि सरकार ने हैंड लूम वालों को साढ़े पांच, छ: प्रतिशत के करीब रीबेट दिया था । अमृतसर में लाखों रुपयों का गोल माल हो गया.....

**Mr. Speaker:** What has that "Golmal" to do with this.

**डाक्टर बलदेव प्रकाश :** स्पीकर साहिब, मैं इस पर सिर्फ इतना ही कहना चाहता हूं कि अगर हमने इस देश में खद्दर की इंडस्ट्री को बढ़ावा देना है, अगर हम चाहते हैं कि देश में खद्दर हर आदमी की पोशाक बने तो फिर ज़रूरी है कि इस इन्डस्ट्री को दूसरे ढंग से चलाया जाए । इस के लिए, जैसा कि अब है, एक नैरो क्षेत्र नहीं बनाए रखना चाहिए । यह नहीं होना चाहिए कि सिर्फ कांग्रेस वालों की ही मनौपली हो, कांग्रेस वाले ही इस बोर्ड के मेम्बर बनें कांग्रेस की टिकट लेने वाले के लिए इस का पहनना ज़रूरी हो, ऐसी बातें नहीं होनी चाहिएं। स्पीकर साहिब, सरदार गुरदियाल सिंह जी ढिल्लों ने रिजनल कमेटी की मीटिंग में एक बात बताई थी । वह कहानी मैं आप को यहां पर सुनाना चाहता हूं ।

**श्री अध्यक्ष :** आप उस कहानी को रहने दें और वाइंड अप करें ।

(Please leave that story and wind up now.)

* * * * * * * *

**Mr. Speaker :** I would request the hon. Member not to mention that here.

---

Note : Expunged as ordered by the Chair. Please see ruling of the Speaker at page—(1)94.

**डाक्टर बलदेव प्रकाश :** स्पीकर साहिब, मेरा मतलब खद्दर के खिलाफ कुछ कहने का एक परसैंट भी नहीं । लेकिन इस बात को जो दिशा दी जा रही है. . (*Interruptions*)

**सरदार लछमन सिंह गिल :** स्पीकर साहिब, मैं दरखास्त करूंगा कि चाहे डाक्टर साहिब की तरफ से जो बात कही गई इसमें उन का मन्शा बुरा नहीं था फिर भी जो अल्फाज़ उन्होंन इस्तेमाल किए हैं वह अच्छे नहीं । उन्हें रिकार्ड में से काट दिया जाना चाहिए ।

**Mr. Speaker :** This will not form part of the proceedings of the House.

**डाक्टर बलदेव प्रकाश:** मैं यही निवेदन कर रहा था कि रूलिंग पार्टी की तरफ से कुछ प्रेजुडिसिज़ खद्दर के सम्बन्ध में कायम किए गए हैं । अगर खद्दर पहनने के लिए आप ने जनता में एक व्यापक विचारधारा कायम करनी है. . . .

**Mr. Speaker :** The hon. Member should please wind up.

**डाक्टर बलदेव प्रकाश :** बस मैं एक मिनट में खत्म ही करने वाला हूं । मैं एक बात यहां पर स्पष्ट कर देना चाहता हूं कि खद्दर के साथ किसी पुलिटीकल पार्टी को वाबस्ता नहीं किया जाना चाहिए । खद्दर किसी पुलिटीकल पार्टी की पोशाक नहीं होनी चाहिए । वालंटीयर कोर की एक खास पोशाक हो सकती है लेकिन पुलिटीकल पार्टी को किसी पोशाक में बान्धना समझदारी वाली बात न होगी । इस लिए जब तक इस प्रकार के प्रैजुडिस को खत्म नहीं किया जाता तब तक याद रखिए कि खद्दर मासिज़ के अन्दर नहीं पहुंच पाएगा । खद्दर के पीछे एक फिलास्फी होते हुए भी, खद्दर पहनने की आवश्यकता का ज्ञान होते हुए भी, इस के पीछे देश सेवा का भाव होते हुए भी वह मासिज़ के अन्दर क्यों नहीं पहुंच पाया? इस के कारणों को किसी प्रकार से भी आंखों से ओझल नहीं किया जा सकता । ज़रूरत है कि इन पर विचार किया जाए और जो खामियां, जो त्रुटियां इस सम्बन्ध में रही हैं या रहने दी गई हैं उन को दूर किया जाए । बजाए इस के कि जनता और खद्दर के बीच इस वक्त तक जो दीवार खड़ी रही है उसको गिराने की कोशिश की जाती इस बिल के ज़रिए एक नई दीवार खड़ी करने की कोशिश की गई है जिस से खद्दर और भी नैरो क्षेत्र में चला जाएगा । इतनी बात कहकर मैं आप का धन्यवाद करता हूं ।

**Mr. Speaker :** A meeting of the Business Advisory Committee has been fixde to be held at 6.30 p.m. today (9th September, 1963) i. e. immediately after the House adjourns and I would like the Group Leaders to make it convenient to attend that meeting. If any other hon. Member wants to attend that meeting, he will be most welcome.

**ਸਰਦਾਰ ਗੁਰਦਿਆਲ ਸਿੰਘ ਢਿੱਲੋਂ** (ਤਰਨਤਾਰਨ): ਸਪੀਕਰ ਸਾਹਿਬ, ਇਕ ਬੜਾ ਸਿੱਧਾ ਸਾਦਾ ਜਿਹਾ ਬਿਲ ਆਇਆ ਪਰ ਬਹਿਸ ਦੇ ਦੌਰਾਨ ਕੁਝ ਇਸ ਕਿਸਮ ਦੀਆਂ ਗੱਲਾਂ ਆ ਗਈਆਂ ਜਿਨ੍ਹਾਂ ਕਰਕੇ ਮੈਨੂੰ ਵੀ ਮਜਬੂਰਨ ਖੜਾ ਹੋਣਾ ਪਿਆ ਤਾਕਿ ਮੈਂ ਵੀ ਆਪਣੇ ਵਿਚਾਰ ਪੇਸ਼ ਕਰ ਸਕਾਂ । ਸਿੱਧੀ ਗਲ ਇਹ ਹੈ ਕਿ ਖਾਦੀ ਬੋਰਡ ਵਿਚ ਜਿਹੜਾ ਨਾਨ-ਆਫੀਸ਼ਲ ਮੈਂਬਰ ਹੋਵੇ ਉਸ ਵਾਸਤੇ ਇਹ ਜ਼ਰੂਰੀ ਕਰਾਰ ਦਿੱਤਾ ਗਿਆ ਹੈ ਕਿ ਉਹ ਖੱਦਰ ਪਾਉਂਦਾ ਹੋਵੇ । ਕੋਈ ਅਜਿਹਾ ਆਦਮੀ ਉਸ ਬੋਰਡ ਦਾ ਮੈਂਬਰ ਨਹੀਂ ਹੋ ਸਕਦਾ ਜੋ ਖੱਦਰ ਨਾ ਪਾਉਂਦਾ ਹੋਵੇ । ਇਹ ਗਲ ਵੱਖਰੀ ਹੈ ਕਿ ਭਾਵੇਂ ਉਸ ਨੇ ਕੋਈ ਮਾਰਲ ਟਰਪੀਚਿਊਡ ਦਾ ਕੰਮ ਕੀਤਾ ਹੋਵੇ ਜਾਂ ਦੋ ਸਾਲਾਂ ਤੋਂ ਵਧ ਲਈ ਕਨਵਿਕਟ ਹੋ ਚੁਕਿਆ ਹੋਵੇ । ਸਪੀਕਰ ਸਾਹਿਬ, ਡਾਕਟਰ ਬਲਦੇਵ ਪ੍ਰਕਾਸ਼ ਨੇ ਰਿਜਨਲ ਕਮੇਟੀ ਵਿਚ ਮੇਰੇ ਵਲੋਂ ਕਹੀ ਗਈ ਜਿਸ ਗਲ ਦਾ ਜ਼ਿਕਰ ਕੀਤਾ ਉਸ ਦਾ ਭਾਵ ਸਿਰਫ ਐਨਾ ਹੀ ਸੀ ਕਿ ਬੇਸ਼ਕ ਇਸ ਦੇਸ਼ ਦੇ ਵਸਨੀਕ ਬੜੇ ਧਾਰਮਕ ਖਿਆਲਾਂ ਦੇ ਹਨ,

ਰੀਟਾਇਰਡ ਚੀਫ ਜਸਟਿਸ ਆਫ ਇੰਡੀਆ ਦੇ ਸਪੁਰਦ ਕੀਤਾ ਗਿਆ, ਜਿਨ੍ਹਾਂ ਨੇ ਕਾਫੀ ਦੇਰ ਤੋਂ ਬਾਅਦ ਆਪਣੀ ਰੀਪੋਰਟ ਪੇਸ਼ ਕੀਤੀ। ਉਸ ਤੋਂ ਬਾਅਦ ਹੀ ਉਨ੍ਹਾਂ ਗਰੀਬਾਂ ਦੀਆਂ ਤਨਖਾਹਾਂ ਵਧਾਈਆਂ ਗਈਆਂ।

ਇਸੇ ਤਰ੍ਹਾਂ ਹੀ ਹੁਣ ਸਰਕਾਰੀ ਮੁਲਾਜ਼ਮਾਂ ਦਾ ਇਕ ਹੋਰ ਤਬਕਾ "ਜੇਲ ਵਾਰਡਰਜ਼ ਹੈ। ਉਨ੍ਹਾਂ ਨੇ ਵੀ ਆਪਣੀ ਪੇ ਵਧਾਉਣ ਵਾਸਤੇ ਮੁਸ਼ਤਰਕਾ ਤੌਰ ਤੇ ਅਰਜ਼ੀ ਦਿੱਤੀ। ਉਹ ਉਨ੍ਹਾਂ ਨੇ ਇੰਡੀਵਿਜੂਅਲੀ ਆਪਣੇ ਆਪਣੇ ਸੁਪਰਡੈਂਟ ਜੇਲ ਦੀ ਰਾਹੀਂ ਇੰਸਪੈਕਟਰ ਜਨਰਲ ਪ੍ਰਿਜ਼ਨਜ਼ ਨੂੰ ਭੇਜਣੀ ਚਾਹੀ ਮਗਰ ਉਨ੍ਹਾਂ ਨੇ ਡਿਸਿਪਲਨ ਦੇ ਨਾਂ ਤੇ ਉਥੇ ਹੀ ਵਾਪਸ ਕਰ ਦਿੱਤੀ। ਉਨ੍ਹਾਂ ਨੇ ਐਂਟਰਟੇਨ ਹੀ ਨਹੀਂ ਕੀਤਾ, ਅਗੇ ਭੇਜਿਆ ਹੀ ਨਹੀਂ। ਉਸ ਅਰਜ਼ੀ ਵਿਚ, ਚੇਅਰਮੈਨ ਸਾਹਿਬ, ਇਹ ਲਿਖਿਆ ਹੋਇਆ ਸੀ—

> "I may respectfully bring to your kind notice that Police Constables and Jail Warders have been enjoying the same grade of pay from the period of British Regime till the present democratic set-up. Whenever there was any increase effected in the Pay Grade of Police Constables, the Jail Warders enjoyed that benefit as well. After the partition of the country, the Police enjoyed thrice the benefit of increase in their Pay Scale and Jail Warders also enjoyed this increase twice. Now from 1st October, 1962, the Police have enjoyed an increase in their Pay Scale, but the poor Jail Warders have been kept bereft of this benefit, enjoyed by the Police.
>
> As a result of the strenuous efforts of the Jail Warders, the production of Jails have considerably stepped up, but the poor and deserving warders have been entirely ignored. Jail Warders enjoy no rest and are to shoulder grave responsibilities while on duty.
>
> In view of the facts detailed above, I may request your nobleself that our pay scale should be fixed up just in equivalent to that of the Police."

ਮੈਂ ਅਰਜ਼ ਕਰਦਾ ਹਾਂ ਕਿ ਇਹ ਮਾਮਲਾ ਬਿਲਕੁਲ ਐਸਾ ਨਹੀਂ ਜਿਹੜਾ ਕਿ ਡਿਸਿਪਲਨ ਨੂੰ ਭੰਗ ਕਰਨ ਵਾਲਾ ਕਿਹਾ ਜਾ ਸਕਦਾ ਹੋਵੇ। ਉਨ੍ਹਾਂ ਦੀ ਹਾਲਤ ਕਾਬਲੇ ਰਹਿਮ ਹੈ, ਤਨਖਾਹਾਂ ਥੋੜ੍ਹੀਆਂ ਹਨ, ਵਰਕਿੰਗ ਆਵਰਜ਼ ਵੀ ਉਨ੍ਹਾਂ ਦੇ ਬਾਕੀਆਂ ਨਾਲੋਂ ਜ਼ਿਆਦਾ ਹਨ, ਨੇਚਰ ਆਫ ਡਿਊਟੀ ਵੀ ਬਹੁਤ ਸਖਤ ਹੈ, ਜਿਨ੍ਹਾਂ ਮੁਲਜ਼ਮਾਂ ਨੂੰ ਪੁਲਿਸ ਵਾਲੇ ਪਕੜ ਕੇ ਲਿਆਉਂਦੇ ਹਨ ਇਹੀ ਵਾਰਡਰ ਉਨ੍ਹਾਂ ਦੀ ਰਾਖੀ ਕਰਦੇ ਹਨ। ਮਹਿੰਗਾਈ ਦੇ ਜ਼ਮਾਨੇ ਵਿਚ, ਦਿਨ ਬਦਿਨ ਵਧ ਰਹੀਆਂ ਕੀਮਤਾਂ ਕਰਕੇ ਐਨੀ ਥੋੜ੍ਹੀ ਤਨਖਾਹ ਵਿਚ ਉਨ੍ਹਾਂ ਦਾ ਗੁਜ਼ਾਰਾ ਹੋਣਾ ਨਿਹਾਇਤ ਨਾਮੁਮਕਿਨ ਹੈ। ਜੇਕਰ ਅਜਿਹੇ ਆਦਮੀਆਂ ਨੂੰ ਪੂਰੀ ਮਿਹਨਤ ਕਰਨ ਦੇ ਬਾਵਜੂਦ ਖਾਣ ਲਈ ਰੋਟੀ ਨਾ ਮਿਲੇ, ਉਨ੍ਹਾਂ ਦਾ ਜਿਊਣਾ ਮੁਸ਼ਕਿਲ ਹੋ ਜਾਵੇ ਤਾਂ ਯਕੀਨਨ ਉਨ੍ਹਾਂ ਕੋਲੋਂ ਇਤਨੇ ਚੰਗੇ ਕੰਮ ਦੀ ਤਵੱਕੋ ਨਹੀਂ ਕੀਤੀ ਜਾ ਸਕਦੀ ਜਿੰਨਾ ਉਨ੍ਹਾਂ ਨੂੰ ਕਰਨਾ ਚਾਹੀਦਾ ਹੈ। ਜਿਥੋਂ ਤਕ ਡਿਸਿਪਲਨ ਦਾ ਤਅੱਲੁਕ ਹੈ ਡਿਸਿਪਲਨ ਦੇ ਨਾਂ ਤੇ ਕਿਸੇ ਦੀਆਂ ਡੀਮਾਂਡਜ਼ ਨੂੰ ਦਬਾਉਣਾ ਸਰਾਸਰ ਬੇਇਨਸਾਫੀ ਹੈ। ਐਸੀਆਂ ਖਬਰਾਂ ਸੁਨਣ ਵਿਚ ਆ ਰਹੀਆਂ ਹਨ ਕਿ ਇਸ ਸਵਾਲ ਉਤੇ ਜੇਲ੍ਹਾਂ ਦੇ ਕਰਮਚਾਰੀਆਂ ਵਿਚ ਬੜੀ ਬੇਚੈਨੀ ਪੈਦਾ ਹੋ ਗਈ ਹੈ। ਜੇ ਸਰਕਾਰ ਵਲੋਂ ਉਨ੍ਹਾਂ ਦੀਆਂ ਡੀਮਾਂਡਜ਼ ਤੇ ਕੋਈ ਫੌਰੀ ਤਵੱਜੁਹ ਨਾ ਦਿੱਤੀ ਗਈ ਤਾਂ ਕੋਈ ਵੱਡੀ ਗਲ ਨਹੀਂ ਹੋਵੇਗੀ ਜੇ ਇਸ ਦੇ ਨਤੀਜੇ ਦੇ ਤੌਰ ਤੇ ਉਨ੍ਹਾਂ ਨੂੰ ਕੋਈ ਮੁਸ਼ਤਰਕਾ ਕਦਮ ਉਠਾਉਣਾ ਪਵੇ। ਜ਼ਰੂਰੀ ਹੈ ਕਿ ਐਮਰਜੈਂਸੀ ਦੀ ਹਾਲਤ ਵਿਚ ਸਰਕਾਰ ਦਾ ਕੋਈ ਵੀ ਆਦਮੀ ਚਾਹੇ ਵੱਡਾ ਹੈ ਜਾਂ ਛੋਟਾ ਕੋਈ ਵੀ ਡੀਪਾਰਟਮੈਂਟ ਅਜਿਹਾ ਕੰਮ ਨਾ ਕਰੇ ਜਿਸ ਨਾਲ ਮੁਲਕ ਦੇ ਡੀਫੈਂਸ ਨੂੰ ਰੁਕਾਵਟ ਪੈਂਦੀ ਹੋਵੇ। ਮਗਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ

[ਸਰਦਾਰ ਕੁਲਬੀਰ ਸਿੰਘ]

ਪੰਜਾਬ ਸਰਕਾਰ ਦਾ ਇਹ ਤਰੀਕਾ ਹੀ ਹੋ ਗਿਆ ਹੈ ਕਿ ਕਿਸੇ ਵੀ ਸ਼ਿਕਾਇਤ ਨੂੰ ਕਾਂਸਟੀਟਿਊਸ਼ਨਲ ਤਰੀਕੇ ਨਾਲ, ਅਰਜ਼ੀ ਪਰਚੇ ਨਾਲ, ਨਾ ਸੁਣਿਆ ਜਾਵੇ । ਸਰਕਾਰ ਉਸ ਮਾਮਲੇ ਤੇ ਉਸੇ ਵੇਲੇ ਹੀ ਗ਼ੌਰ ਕਰਦੀ ਹੈ, ਜਿਵੇਂ ਮੈਂ ਪਹਿਲੇ ਕਿਹਾ ਹੈ, ਜਦੋਂ ਮਾਰ ਕੁਟਾਈ ਹੋ ਜਾਵੇ, ਹੜਤਾਲ ਹੋ ਜਾਣ, ਲਾਠੀ ਚਾਰਜ ਹੋ ਚੁਕੇ ਅਤੇ ਗੋਲੀਆਂ ਚਲ ਜਾਣ ਜਾਂ ਲੋਕੀ ਜੇਲ੍ਹਾਂ ਵਿਚ ਜਾਣ ਲਈ ਤਿਆਰ ਹੋ ਜਾਣ । ਜਮਹੂਰੀਅਤ ਵਿਚ ਇਹ ਕੋਈ ਸ਼ੋਭਾ ਦੇਣ ਵਾਲੀ ਗੱਲ ਨਹੀਂ । ਸਰਕਾਰ ਨੂੰ ਖੁਦ ਲੋਕਾਂ ਦੀਆਂ ਤਕਲੀਫਾਂ ਦਾ ਅਹਿਸਾਸ ਹੋਣਾ ਚਾਹੀਦਾ ਹੈ । ਜੇ ਐਸੀ ਗਲ ਵਾਰਡਰਾਂ ਦੇ ਕੇਸ ਵਿਚ ਵੀ ਹੋਈ ਤਾਂ ਇਹ ਬੜੀ ਅਫਸੋਸ ਨਾਕ ਗਲ ਹੋਵੇਗੀ ਅਤੇ ਖੁਦ ਸਰਕਾਰ ਨੂੰ ਵੀ ਖਾਮਖਾਹ ਤਕਲੀਫ ਦੇ ਦੌਰ ਵਿਚੋਂ ਲੰਘਣਾ ਪਵੇਗਾ। ਇਸ ਲਈ ਮੈਂ ਅਪੀਲ ਕਰਾਂਗਾ ਕਿ ਇਸ ਕੇਸ ਉਤੇ ਸਰਕਾਰ ਹਮਦਰਦੀ ਨਾਲ ਗੌਰ ਕਰਕੇ ਉਨ੍ਹਾਂ ਦੀਆਂ ਮੰਗਾਂ ਨੂੰ ਪਰਵਾਨ ਕਰੇ।

ਅਗੇ ਚਲਕੇ ਪੁਲਿਸ ਦੀ ਡੀਮਾਂਡ ਹੈ । ਜਿਥੋਂ ਤਕ ਮਹਿਕਮਾ ਪੁਲਿਸ ਦਾ ਸਬੰਧ ਹੈ ਇਸ ਦੇ ਵਿਚ ਇਨਐਫੀਸ਼ੈਂਸੀ ਦਿਨ-ਬ-ਦਿਨ ਵਧਦੀ ਜਾ ਰਹੀ ਹੈ। ਜਿਥੇ ਜਰਾਇਮ ਦੀ ਤਾਦਾਦ ਵਧਦੀ ਨਹੀਂ ਵਿਖਾਈ ਜਾਂਦੀ ਉਥੇ ਨਾਲ ਹੀ ਨਾਲ. . . .

**Mr. Chairman** : I would request the hon. Member to confine his remarks to the Supplementary Estimates under discussion.

**ਸਰਦਾਰ ਕੁਲਬੀਰ ਸਿੰਘ** : ਮੈਂ ਆਮ ਹਾਲਤ ਦਸਣੀ ਚਾਹੁੰਦਾ ਸੀ । ਖੈਰ, ਇਸ ਮੌਕੇ ਤੇ ਮੈਂ ਇਸ ਨੂੰ ਛੱਡਦਾ ਹਾਂ ।

ਪਬਲਿਕ ਹੈਲਥ ਦੀ ਡੀਮਾਂਡ ਨੰਬਰ 3 ਸਫ਼ਾ 10 ਤੇ ਹੈ। ਇਸ ਸਿਲਸਿਲੇ ਵਿਚ ਮੈਂ ਇਕ ਜ਼ਰੂਰੀ ਪੱਖ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਪਿਛਲੇ ਸਾਲ ਸਰਦਾਰ ਅਜਮੇਰ ਸਿੰਘ ਹੋਰਾਂ ਫੀਰੋਜ਼ਪੁਰ ਦੀ ਕੋਆਰਡੀਨੇਸ਼ਨ ਕਮੇਟੀ ਤੇ ਪ੍ਰੀਜ਼ਾਈਡ ਕੀਤਾ ਅਤੇ ਉਸ ਤੋਂ ਬਾਅਦ ਇਕ ਸਟੇਟਮੈਂਟ ਵੀ ਦਿਤੀ ਤੇ ਮੰਨਿਆ ਕਿ ਹਸਪਤਾਲਾਂ ਵਿਚ ਇਹ ਹਾਲਤ ਹੈ ਕਿ ਜੇ ਕੋਈ ਜ਼ਖਮੀ ਉਥੇ ਚਲਾ ਜਾਵੇ ਜਿਸ ਦੇ ਜਿਸਮ ਵਿਚ ਗੋਲੀ ਲਗੀ ਹੋਵੇ ਤਾਂ ਡਾਕਟਰ ਉਸ ਗੋਲੀ ਨੂੰ ਕਢਣ ਦੀ ਕੋਸ਼ਿਸ਼ ਨਹੀਂ ਕਰਦੇ ਜਿਤਨੀ ਦੇਰ ਉਹ ਸੈਪਟਿਕ ਨਾ ਹੋ ਜਾਵੇ। ਪਤਾ ਨਹੀਂ ਇਸ ਸਬੰਧ ਵਿਚ ਉਨ੍ਹਾਂ ਨੇ ਦਫਤਰ ਵਿਚ ਕੀ ਐਕਸ਼ਨ ਲਿਆ ਪਰ......

**ਸਰਦਾਰ ਲਛਮਣ ਸਿੰਘ ਗਿਲ** : ਆਨ ਏ ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਡਿਪਟੀ ਸਪੀਕਰ ਦੇ ਹੁੰਦਿਆਂ ਹੋਇਆਂ ਚੇਅਰਮੈਨ ਸਾਹਿਬ ਪ੍ਰੀਜ਼ਾਇਡ ਕਰ ਸਕਦੇ ਹਨ ?

**Mr. Chairman** : So far as the point of Order raised by the hon. Member is concerned, I would like to inform him that I have already sent a message to the Deputy Speaker to occupy the Chair.

**ਸਰਦਾਰ ਕੁਲਬੀਰ ਸਿੰਘ** : ਹਸਪਤਾਲਾਂ ਵਿਚ ਹਾਲਤ ਇਹ ਹੈ ਕਿ ਬਜਾਏ ਮਰੀਜ਼ ਦਾ ਸਹੀ ਇਲਾਜ ਕਰਨ ਦੇ ਡਾਕਟਰ ਇਹੋ ਕੋਸ਼ਿਸ਼ ਕਰਦੇ ਹਨ ਕਿ ਉਹ ਕੀ ਤਰੀਕਾ ਹੋ ਸਕਦਾ ਹੈ ਜਿਸ ਨਾਲ ਉਹ ਵਧ ਤੋਂ ਵਧ ਤਕਲੀਫ ਪਾਏ ਤਾਕਿ ਉਹ ਜ਼ਿਆਦਾ ਤੋਂ ਜ਼ਿਆਦਾ ਪੈਸੇ ਉਨ੍ਹਾਂ ਦੇ ਬੋਜ਼ੇ ਵਿਚ ਪਾਵੇ। ਮਿਸਾਲ ਦੇ ਤੌਰ ਤੇ ਤਲਵੰਡੀ ਸਾਬੋ ਦੀ ਗੱਲ ਹੈ। ਪ ਮਈ ਦਾ ਵਾਕਿਆ ਹੈ। ਇਕ ਆਦਮੀ ਨੂੰ ਗੋਲੀ ਲਗਣ ਕਰਕੇ ਹਸਪਤਾਲ ਦਾਖਲ ਕਰਾਇਆ ਗਿਆ, ਲੇਕਿਨ ਡਾਕਟਰ ਨੇ ਉਸ ਦੇ ਜਿਸਮ ਵਿਚੋਂ ਗੋਲੀ ਨਹੀਂ ਕਢੀ। ਨਤੀਜਾ ਇਹ ਹੋਇਆ ਕਿ ਉਹ ਸੈਪਟਿਕ ਹੋ ਗਿਆ। ਉਸ ਨੂੰ ਫੀਰੋਜ਼ਪੁਰ ਹਸਪਤਾਲ ਵਿਚ ਲੈ ਜਾਇਆ ਗਿਆ, ਜਿਥੇ ਮਰੀਜ਼ ਦੀ ਮੌਤ ਹੋ ਗਈ। ਅਸਿਸਟੈਂਟ ਸਰਜਨ ਨੇ ਬਾਵਜੂਦ ਇਸ ਗਲ ਦੇ ਕਿ ਉਸਦਾ ਉਥੋਂ ਲੈ ਜਾਣਾ ਜ਼ਰੂਰੀ ਸੀ, ਪਹਿਲਾਂ ਲੈ ਜਾਣ ਹੀ ਨਹੀਂ ਦਿਤਾ ।

ਇਸ ਤਰ੍ਹਾਂ ਦੀ ਸ਼ਿਕਾਇਤ ਉਥੋਂ ਦੀ ਲੇਡੀ ਡਾਕਟਰ ਦੇ ਮੁਤੱਲਿਕ ਵੀ ਹੈ। ਸ੍ਰੀ ਨਾਰੰਗ ਟੈਲੀਫੋਨ ਸੁਪਰਿੰਨਟੇਂਡੈਂਟ ਦੇ ਘਰ ਬੱਚਾ ਹੋਣ ਵਾਲਾ ਸੀ। ਲੇਡੀ ਡਾਕਟਰ ਨੇ ਉਸ ਨੂੰ ਪਹਿਲਾਂ ਬਾਹਰੋਂ ਲਿਆਉਣ ਲਈ ਦਵਾਈਆਂ ਤੇ ਇੰਜੈਕਸ਼ਨਾਂ ਦੀ ਲਿਸਟ ਲਿਖਾ ਦਿੱਤੀ। ਜਿਸ ਵੇਲੇ ਉਹ ਦਵਾਈਆਂ ਆ ਗਈਆਂ ਤਾਂ ਉਹ ਕਹਿਣ ਲਗੀ ਕਿ ਇਨ੍ਹਾਂ ਦੀ ਲੋੜ ਨਹੀਂ ਕਿਉਂਕਿ ਉਸ ਤੋਂ ਪਹਿਲਾਂ ਉਸ ਨੇ ਡਿਕਲੇਅਰ ਕਰ ਦਿੱਤਾ ਸੀ ਕਿ ਬੱਚਾ ਮਰ ਗਿਆ ਹੈ। ਲੇਕਿਨ, ਚੇਅਰਮੈਨ ਸਾਹਿਬ, ਉਹੀ ਮਰੀਜ਼ ਹਸਪਤਾਲ ਲੈ ਜਾਇਆ ਗਿਆ। ਉਸ ਨੂੰ ਉਥੇ ਸਹੀ ਸਲਾਮਤ ਬਚਾ ਪੈਦਾ ਹੋਇਆ, ਕੋਈ ਖਰਾਬੀ ਵਾਲੀ ਗੱਲ ਨਹੀਂ ਸੀ।

**Mr. Chairman:** May I know the particular Demand under which the hon. Member is discussing this incident ?

**ਸਰਦਾਰ ਕੁਲਬੀਰ ਸਿੰਘ :** ਇਸ ਹੈਲਥ ਦੀ ਡੀਮਾਂਡ ਥਲੇ ਮੈਂ ਜਨਰਲ ਸ਼ਿਕਾਇਤਾਂ ਆਪ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ।

**Mr. Chairman:** I would request the hon. Member to confine himself to the Demands under discussion.

**ਸਰਦਾਰ ਕੁਲਬੀਰ ਸਿੰਘ:** ਚੂੰਕਿ ਇਸ ਡੀਮਾਂਡ ਰਾਹੀਂ ਹੀ ਉਨ੍ਹਾਂ ਅਫ਼ਸਰਾਂ ਨੂੰ ਤਨਖਾਹ ਦਿੱਤੀ ਜਾਂਦੀ ਹੈ ਇਸ ਲਈ ਮੈਂ ਉਨ੍ਹਾਂ ਦੀਆਂ ਸ਼ਿਕਾਇਤਾਂ ਆਪ ਦੇ ਨੋਟਿਸ ਵਿਚ ਲਿਆ ਰਿਹਾ ਸੀ।

**Mr. Chairman :** The hon. Member is going beyond the scope of the Demand under discussion. He is trying to be too general.

**ਸਰਦਾਰ ਕੁਲਬੀਰ ਸਿੰਘ :** ਇਸੇ ਤਰ੍ਹਾਂ ਸਫ਼ਾ 22 ਉਪਰ ਡੀਮਾਂਡ ਨੰਬਰ 9 ਹੈ। ਇਹ ਨੈਸ਼ਨਲ ਐਮਰਜੈਂਸੀ ਦੇ ਸਿਲਸਿਲੇ ਵਿਚ ਹੈ।

ਚੇਅਰਮੈਨ ਸਾਹਿਬ, ਇਸ ਨੈਸ਼ਨਲ ਐਮਰਜੈਂਸੀ ਦੇ ਸਿਲਸਿਲੇ ਵਿਚ ਇਤਨੀ ਵੱਡੀ ਧਾਂਦਲੀ ਮਚਾਈ ਜਾ ਰਹੀ ਹੈ, ਜਿਸ ਵਲ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ। ਮਿਸਾਲ ਦੇ ਤੌਰ ਤੇ ਮੈਂ ਪਿਛਲੇ ਸੈਸ਼ਨ ਵਿਚ, ਤੁਹਾਨੂੰ ਵੀ ਯਾਦ ਹੋਵੇਗਾ, ਇਕ ਕਾਲ ਅਟੈਨਸ਼ਨ ਮੋਸ਼ਨ ਦਾ ਨੋਟਿਸ ਦਿਤਾ ਸੀ ਕਿ ਫਿਰੋਜ਼ਪੁਰ ਵਿਚ ਇਕ ਮਜਿਸਟਰੇਟ ਨੇ ਕਿਸੇ ਆਦਮੀ ਕੋਲੋਂ ਜ਼ਬਰਦਸਤੀ 50 ਰੁਪਏ ਲੈ ਲਏ ਸਨ। ਪਹਿਲਾਂ ਉਸ ਨੂੰ ਸਵੇਰ ਤੋਂ ਲੈ ਕੇ ਸ਼ਾਮ ਤਕ ਬਿਠਾਈ ਰਖਿਆ ਅਤੇ ਹਥਕੜੀਆਂ ਵਿਖਾ ਵਿਖਾ ਕੇ ਉਸ ਤੇ ਡਰ ਪਾਈ ਰਖਿਆ, ਜਿਸ ਕਰਕੇ ਉਸ ਨੂੰ 50 ਰੁਪਏ ਦੇਣੇ ਪਏ, ਕਿਉਂਕਿ ਉਸ ਦਿਨ ਉਸ ਦੇ ਮੁਕੱਦਮੇ ਦਾ ਫੈਸਲਾ ਸੁਣਾਇਆ ਜਾਣਾ ਸੀ, ਭਾਵੇਂ ਉਸ ਨੂੰ ਸ਼ਾਮ ਵੇਲੇ ਫੈਸਲਾ ਸੁਣਾ ਕੇ ਬਰੀ ਕਰ ਦਿਤਾ ਸੀ। ਫਿਰ ਹੈਰਾਨੀ ਦੀ ਗੱਲ ਇਹ ਹੈ ਕਿ ਉਸ ਤੋਂ 50 ਰੁਪਏ ਤਾਂ ਵਸੂਲ ਕਰ ਲਏ ਗਏ ਲੇਕਿਨ ਉਸ ਨੂੰ ਕੋਈ ਰਸੀਦ ਨਹੀਂ ਦਿੱਤੀ ਗਈ ਸੀ। ਫਿਰ ਜਦੋਂ ਕਮਿਸ਼ਨਰ ਸਾਹਿਬ ਅਗੇ ਸ਼ਿਕਾਇਤ ਕੀਤੀ ਗਈ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਖੁਦ ਇਸ ਚੀਜ਼ ਦੀ ਇਨਕੁਆਇਰੀ ਕਰਾਂਗਾ ਲੇਕਿਨ ਡੀ. ਸੀ. ਨੇ ਖੁਦ ਇਨਕੁਆਇਰੀ ਨਾ ਕੀਤੀ ਅਤੇ ਉਸ ਸ਼ਕਾਇਤ ਦੀ ਇਨਕੁਆਇਰੀ ਕਰਨ ਲਈ ਉਸੇ ਮਜਿਸਟਰੇਟ ਨੂੰ ਲਾ ਦਿੱਤਾ ਗਿਆ। ਉਸ ਮਜਿਸਟਰੇਟ ਨੇ ਥਾਣੇਦਾਰ ਪਾਸ ਉਹ ਕੇਸ ਭੇਜ ਦਿੱਤਾ ਅਤੇ ਥਾਣੇਦਾਰ ਨੇ ਉਸ ਆਦਮੀ ਨੂੰ ਬੁਲਾ ਕੇ ਅੰਦਰ ਥਾਣੇ ਵਿਚ ਤਿੰਨ ਦਿਨ ਬਿਠਾ ਰੱਖਿਆ ਅਤੇ ਉਸ ਨੂੰ ਬੜੀਆਂ ਗਾਲਾਂ ਦਿੱਤੀਆਂ। ਇਕ ਸਾਲ ਨਾਲੋਂ ਜ਼ਿਆਦਾ ਸਮਾਂ ਹੋ ਚੁਕਿਆ ਹੈ ਹਾਲਾਂ ਤਕ ਉਸ ਮਾਮਲੇ ਦੀ ਇਨਕੁਆਇਰੀ ਮੁਕੰਮਲ ਨਹੀਂ ਹੋਈ।

ਇਸੇ ਤਰ੍ਹਾਂ ਹਸਨਪੁਰ ਜ਼ਿਲਾ ਗੁੜਗਾਵਾਂ ਵਿਚ ਇਕ ਵਰਾਇਟੀ ਸ਼ੋ ਨੈਸ਼ਨਲ ਡੀਫੈਂਸ ਫੰਡ ਵਾਸਤੇ ਕਰਾਇਆ ਗਿਆ। ਇਹ 1962 ਦੀ ਗੱਲ ਹੈ। ਤਿੰਨ ਦਿਨ ਉਹ ਸ਼ੋ ਹੁੰਦਾ ਰਿਹਾ ਅਤੇ ਉਸ ਵਰਾਇਟੀ ਸ਼ੋ ਨੂੰ ਜ਼ਿਆਦਾ ਅਟਰੈਕਟਿਵ ਬਣਾਉਣ ਲਈ ਯੂ. ਪੀ. ਵਿਚੋਂ ਕੁਝ ਬਾਜ਼ਾਰੀ ਔਰਤਾਂ ਵੀ ਮੰਗਵਾਈਆਂ ਗਈਆਂ...........

**ਸਰਦਾਰ ਲਛਮਣ ਸਿੰਘ ਗਿਲ :** ਬਾਜ਼ਾਰੀ ਔਰਤਾਂ ਤੋਂ ਕੀ ਮੁਰਾਦ ਹੈ ?

**Mr. Chairman :** No interruption please.

**ਸਰਦਾਰ ਕੁਲਬੀਰ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਸ਼ੋ ਦੀ ਜਿਤਨੀ ਆਮਦਨੀ ਹੋਈ ਉਹ ਖੁਰਦ ਬੁਰਦ ਕਰ ਲਈ ਗਈ। ਲੋਕਾਂ ਨੇ ਡੀ. ਸੀ. ਨੂੰ ਇਸ ਬਾਰੇ ਦਰਖਾਸਤ ਕੀਤੀ, ਜਿਸ ਤੇ ਡੀ. ਸੀ. ਨੇ ਇਨਕੁਆਇਰੀ ਕੀਤੀ ਅਤੇ ਉਸ ਤੋਂ ਬਾਅਦ ਇਹ ਦੱਸਿਆ ਗਿਆ ਕਿ ਉਥੇ ਕੋਈ ਸ਼ੋ ਹੋਇਆ ਹੀ ਨਹੀਂ। ਮੈਂ ਪੁਛਦਾ ਹਾਂ ਕਿ ਜੋ ਛਪੀਆਂ ਹੋਈਆਂ ਟਿਕਟਾਂ ਉਸ ਸ਼ੋ ਲਈ ਵੇਚੀਆਂ ਗਈਆਂ ਉਹ ਕਿਸ ਲਈ ਵੇਚੀਆਂ ਗਈਆਂ ਸਨ, ਇਸ਼ਤਿਹਾਰ ਕਿਸ ਲਈ ਕਢਿਆ ਗਿਆ ਸੀ ਜਿਸ ਦੀ ਮੇਰੇ ਪਾਸ ਨਕਲ ਹੈ। ਫਿਰ, ਚੇਅਰਮੈਨ ਸਾਹਿਬ, ਉਹ ਟਿਕਟਾਂ ਵੀ ਸ਼ਾਪ ਇਨਸਪੈਕਟਰਾਂ ਤੇ ਸਿਵਲ ਸਪਲਾਈ ਦੇ ਇਨਸਪੈਕਟਰਾਂ ਨੇ ਵੇਚੀਆਂ ਸਨ ਅਤੇ ਉਨ੍ਹਾਂ ਨੇ 2,200 ਰੁਪਏ ਦੀਆਂ ਟਿਕਟਾਂ ਵੇਚੀਆਂ। ਲੇਕਿਨ ਇਹ ਸਾਰਾ ਕੁਝ ਹੋਣ ਦੇ ਬਾਵਜੂਦ ਕੋਈ ਤਫਸੀਲ ਨਹੀਂ ਦਿੱਤੀ ਗਈ। ਇਹ ਚੀਜ਼ ਸਿਰਫ ਇਥੇ ਹੀ ਬੱਸ ਨਹੀਂ। ਇਸੇ ਤਰ੍ਹਾਂ ਦੀਆਂ ਮਿਸਾਲਾਂ ਹਰ ਜ਼ਿਲੇ ਵਿਚ ਮਿਲਦੀਆਂ ਹਨ ਅਤੇ ਕੋਈ ਇਨਕੁਆਇਰੀ ਨਹੀਂ ਹੋ ਰਹੀ। ਆਪ ਸੁਣ ਕੇ ਹੈਰਾਨ ਹੋਵੋਗੇ ਕਿ 1962 ਵਿਚ ਸ਼ੋ ਕੀਤਾ ਗਿਆ ਸੀ, ਉਸ ਦੀਆਂ ਟਿਕਟਾਂ ਅੱਜ ਤੱਕ ਵੇਚੀਆਂ ਜਾ ਰਹੀਆਂ ਹਨ ਅਤੇ ਇਹ ਟਿਕਟਾਂ ਸਿਵਲ ਸਪਲਾਈ ਦੇ ਮਹਿਕਮੇ ਦੇ ਇਨਸਪੈਕਟਰ ਵੇਚ ਰਹੇ ਹਨ ਤੇ ਕਿਹਾ ਇਹ ਜਾਂਦਾ ਹੈ ਕਿ ਇਹ ਨੈਸ਼ਨਲ ਡੀਫੈਂਸ ਫੰਡ ਲਈ ਚੰਦਾ ਲਿਆ ਜਾ ਰਿਹਾ ਹੈ। ਫਿਰ ਇਹ ਕਿਹਾ ਜਾਂਦਾ ਹੈ ਕਿ ਚੰਦਾ ਜ਼ਬਰਦਸਤੀ ਨਹੀਂ ਲਿਆ ਜਾਂਦਾ। ਇਹ ਠੀਕ ਹੈ ਕਿ ਜ਼ਬਰਦਸਤੀ ਕਿਸੇ ਨੂੰ ਮਾਰ ਕੇ ਜਾਂ ਫੜ ਕੇ ਉਸ ਕੋਲੋਂ ਪੈਸੇ ਖੋਹੇ ਨਹੀਂ ਜਾਂਦੇ ਪਰ ਇਹ ਲਿਆ ਹੋਰ ਤਰੀਕੇ ਨਾਲ ਮਜ਼ਬੂਰ ਕਰ ਕੇ ਹੀ ਜਾਂਦਾ ਹੈ। ਜੇ ਕਿਸੇ ਨੂੰ ਸੀਮਿੰਟ ਚਾਹੀਦਾ ਹੋਵੇ ਤਾਂ ਉਸ ਨੂੰ ਸਿਵਲ ਸਪਲਾਈ ਦਾ ਇਨਸਪੈਕਟਰ ਉਸ ਵੇਲੇ ਤੱਕ ਪਰਮਿਟ ਨਹੀਂ ਦਿੰਦਾ ਜਦੋਂ ਤਕ ਉਹ ਟਿਕਟਾਂ ਨਹੀਂ ਖਰੀਦ ਲੈਂਦਾ। ਮੈਂ ਪੁਛਦਾ ਹਾਂ ਕਿ ਕੀ ਇਹ ਜ਼ਬਰਦਸਤੀ ਨਹੀਂ ਹੈ।

ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਜ਼ਿਲਾ ਫਿਰੋਜ਼ਪੁਰ ਵਿਚ ਇਕ ਲਾਟਰੀ ਕਢੀ ਗਈ ਸੀ ਜਿਸ ਦਾ ਰੁਪਿਆ ਨੈਸ਼ਨਲ ਡੀਫੈਂਸ ਫੰਡ ਵਿਚ ਜਾਣਾ ਸੀ ਪਰ ਉਸ ਲਾਟਰੀ ਦੀਆਂ ਟਿਕਟਾਂ ਹਾਲਾਂ ਤਕ ਲੋਕਾਂ ਨੂੰ ਦਿਤੀਆਂ ਜਾ ਰਹੀਆਂ ਹਨ। ਇਹ ਟਿਕਟਾਂ ਮਹਿਕਮਾ ਸਿਵਲ ਸਪਲਾਈ ਵਾਲੇ ਤੇ ਦੂਜੇ ਮਹਿਕਮਿਆਂ ਵਾਲੇ ਦੇ ਰਹੇ ਹਨ। ਲਾਟਰੀ ਤਾਂ ਪਿਛਲੇ ਸਾਲ ਕਢ ਲਈ ਗਈ ਸੀ ਪਰ ਟਿਕਟਾਂ ਹਾਲਾਂ ਤਕ ਉਨ੍ਹਾਂ ਹੀ ਰਸੀਦ ਬੁਕਾਂ ਵਿਚੋਂ ਫਾੜ ਫਾੜ ਕੇ ਦਿੱਤੀਆਂ ਜਾ ਰਹੀਆਂ ਹਨ। ਇਸ ਲਈ ਮੈਂ ਅਰਜ਼ ਕਰ ਰਿਹਾ ਸੀ ਕਿ ਨੈਸ਼ਨਲ ਐਮਰਜੈਂਸੀ ਦੇ ਸਿਲਸਿਲੇ ਵਿਚ ਜਿਥੋਂ ਵੀ ਕੋਈ ਸ਼ਿਕਾਇਤ ਆਵੇ ਉਸ ਵਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਤਨਾ ਕਹਿ ਕੇ ਮੈਂ, ਚੇਅਰਮੈਨ ਸਾਹਿਬ, ਆਪ ਦੀ ਇਜਾਜ਼ਤ ਲੈ ਕੇ ਆਪਣੀ ਸੀਟ ਤੇ ਬੈਠਦਾ ਹਾਂ।

**श्री राम किशन** (जालन्धर शहर उत्तर पूर्व) : चेयरमन साहिब, इन सप्लीमेण्टरी डीमाण्ड्ज़ के ज़रिये 13,89,10,590 की मांग पेश की जा रही है और इस में से कोई 12 करोड़ एक लाख रुपये तो जो कंटिन्जैंसी फण्ड है उस में से रिज़र्व बैंक आफ इण्डिया को पे कर दिया है जो सरकार ने ऐसी स्कीमों पर खर्च किया था जो सेन्ट्रल गवर्नमेंट की स्पान्सर्ड थीं और जिन पर गवर्नमेंट आफ इंडिया ने खर्च करना था लेकिन वहां से रुपया नहीं आया था।

इस सम्बन्ध में मैं हाउस की तवजोह दो तीन चीजों की तरफ दिलाना चाहता हूं । पहली बात तो यह है कि इन सारी सप्लीमट्री डीमांड्ज़ को देखते हुए पता चलता है कि कोई 15 के करीब ऐसी आइटम्ज़ हैं जिन में 990 लाख रुपये डिक्रीज के जरिये पंजाब गवर्नमेंट को देना पड़ा है जो कि सब-जज या सीनियर सब-जजों की अदालतों ने गवर्नमेंट पर डिग्रियां की हैं । इस सम्बन्ध में मैं गवर्नमेंट की तवज्जोह दिलाना चाहता हूं कि या तो इसके ला डीपार्टमेंट में कोई डिफेक्ट है या इन चीजों की तरफ कुछ अफसरों ने ध्यान नहीं दिया हालांकि ब्लाक एकाऊंट्स कमेटी की तरफ से गवर्नमेंट की तवज्जोह बार बार खिंची गई थी लेकिन फिर भी इस तरफ तवज्जोह नहीं दी । अगर देखा जाए तो इन केसों में पहला केस यह नज़र आता है कि एक ऐगरीवड पर्सन ने कुछ गवर्नमेंट को नोटिस दिया, लेकिन उस नोटिस को इगनोर किया गया । उस ने दूसरी बार नोटिस दिया, उस को भी इगनोर किया गया । आखिर केस अदालत में गया और अदालत ने डिग्री दी । सिरफ यह ही नहीं; कुछ केसों में डिलेज भी हुई हैं और कुछ हद तक गवर्नमेंट के बनाये हुए रूल्ज़ पर अमल नहीं किया गया जिन की तरफ गवर्नमेंट को जल्दी से जल्दी ध्यान देना चाहिए । अगर इसी तरह से इस तरफ ध्यान न दिया गया तो इस का नतीजा यह होता है कि केस फेल हो जाता है जिस के कारण गवर्नमेंट पर एस्पर्शन्ज़ आती हैं । अभी बाबू बचन सिंह जी ने एक केस का जिक्र किया था जो सरदार गुरदेव सिंह महकमा तालीम के एक एम्पलाई का है । यह बात ठीक है कि इस केस की तरफ ज्यादा तवज्जोह नहीं दी गई । सरदार गुरदेवसिंह ने एक के बाद एक-कई ऐसे फेल किये जिन के कारण वह सर्विस में नहीं रह सकता था, लेकिन मुझे अफसोस है कि वह अब भी सर्विस में है । इस बारे में मुझे आप की मारफत, चेयरमैन साहब, गवर्नमेंट से यह कहना है कि इस के जो रूल्ज़ एण्ड प्रोसीजर बने हुए हैं उन पर बाज़ अफसरान की तरफ से अमल नहीं किया गया । ऐसा मालूम होता है कि अफसरान रूल्ज़ एण्ड प्रोसीजर का मुताल्या नहीं करते । अगर रूल्ज़ एण्ड प्रोसीजर का मुताल्या किया जाता तो इन केसों में सरकार के खिलाफ डिग्री न होती । अगर इस केस को देखा जाए तो पता चलता है कि इस सरदार गुरदेव सिंह को जिस आर्डर से सस्पैंड किया गया था या बाद में डिसमिस किया गया था उस पर दस्तखत ज्वायंट डाइरेक्टर के हैं जिस को किसी किस्म का इस तरह से सस्पेण्ड करने या डिसमिस करने का अख्तियार नहीं था । इस लिए मेरी अर्ज़ है कि आयन्दा के लिए यह हिदायत जारी की जाए कि रूल्ज़ के मुताबक जिस अफसर को इस तरह के अख्तियारात हों वही ऐसे आर्डर जारी करें ।

तीसरी बात जो मैं आप के जरिये, चेयरमैन साहब, गवर्नमेंट के ध्यान में लाना चाहता हूं वह है जिस का अभी सरदार बचन सिंह ने जिकर किया है और वह है रानी शिवर पोल्टरी फार्म की चेयरमैन साहब, अगर बजट को देखा जाए तो पता चलता है कि गवर्नमेंट ने 5 लाख 62 हज़ार रुपये हरिजनों और बैकवर्ड क्लासिज़ के लिए छोटे पैमाने पर पोल्टरी फार्म खोलने के लिए रखे हुए हैं और इन के लिए 15 मकामात निश्चित किए गये हैं । जहां पर हरिजन और बैकवर्ड क्लासिज़ के लोग पोल्टरी फार्म बना सकेंगे । जहां तक रानी शिवर पोल्टरी फार्म का संबंध है मैं अर्ज़ करता हूं कि

[श्री राम किशन]

यह महकमा पहले ऐनीमल हसबैण्डरी के नीचे था लेकिन अब यह महकमा इण्डस्ट्री का पार्ट हो गया है और इण्डस्ट्री चाहे स्मालस्केल हो या लार्जस्केल स्टेट सरकार की यह पालिसी है कि वह स्कूल के बच्चों की सेहत के विचार से उन को अण्डे सप्लाई करना चाहती है । मैं नहीं कहता कि यह बात ठीक है या गलत मगर यह उन की पालिसी है । इस लिये यहां पर अण्डों की पैदावार को बढ़ाना चाहते हैं । मगर मेरी यह राय है कि यह जो दो लाख रुपया दिया गया है यह कंटिन्जैंसी फण्ड की बजाए स्टेट एड टू इन्डस्ट्रीज एक्ट के नीचे दिया जाना चाहिए था । पिछले बजट में उस के तहत पंजाब सरकार की इजाजत से 65 लाख रुपया दिया गया । उस में से दो लाख इधर भी दिया जाता तो ठीक था । यह रुपया पंजाब फिनांस कार्पोरेशन से भी दिलवाया जा सकता था मगर वह उस को ही रुपया देती है जिस को देने की इजाजत उन के रूल देते हैं । यह जो फार्म खोला जा रहा है यह कैनेडा की एक फर्म के साथ कोलैबोरेशन से खोला जा रहा है, अगर वह फर्म तब तक नहीं खोल सकती थी जब तक कि उन को यहां से दो लाख रुपया न मिल जाता । यह कदम यकीनन अच्छा है मगर मेरी राय है कि यह रुपया स्टेट इन्डस्ट्रीज़ एक्ट के तहत दिया जाता तो ज्यादा अच्छा था ।

चेयरमैन साहिब, दो और बातों की तरफ मैं आप की तवज्जुह दिलाना चाहता हूं । एक तो यह है कि महा लक्ष्मी शूगर मिल को पंजाब सरकार को पैसा देना पड़ा है मैं समझता हूं कि इस सिलसिले में जो ऐग्रीमेंट है, उस को सरकार को अच्छी तरह से देखना चाहिए । जहां तक मुझे मालूम है यह जो ज़मीन है यह पैप्सू से पहले महाराजा कपूरथला ने फ्री दी थी और अब यह कम्पनसेशन का झगड़ा चल रहा है । तो पंजाब सरकार को जो ऐग्रीमैंट है उस को स्टडी कर लेना चाहिए ताकि कहीं खामखाह ही यह पैसे न देने पड़ जाएं ।

फिर, जनाब, इस में कुछ ऐम्पोरियम्ज़ और छोटी-मोटी इन्डस्ट्रीज़ का भी ज़िक्र है । मुझे खुशी है कि पंजाब सरकार स्माल स्केल इन्डस्ट्रीज़ को योग दे रही है । मगर मैं एक बात की तरफ इन का ध्यान दिलाना चाहता हूं कि जो ऐम्पोरियम चल रहे हैं शिमला, कुल्लु या कांगड़ा में इन के मुताल्लिक यह ख्याल तो रखना ही चाहिये कि घाटा न डालें । अगर यह प्राफिट नहीं निकाल सकते तो घाटे पर भी नहीं चलने चाहिएं ।

मैं आप की विसातत से दो तीन और चीज़ों की तरफ सरकार का ध्यान दिलाना चाहता हूं । जिस तरह से श्री कुलबीर सिंह जी ने हस्पतालों वगैरह का ज़िक्र किया तो यह जो पब्लिक हैल्थ के तहत स्कीमें चालू हुई हैं हम उन का स्वागत करते हैं । गवर्नमेंट आफ इंडिया की एक और स्कीम है वाटर-सप्लाई की । उन्होंने सारी स्टेट्स को हिदायत की है कि यह देखें कि किस जगह ऐसी स्कीमें चलाई जानी चाहिएं । इस काम के लिये हिन्द सरकार ने पैसा देना है तो इस लिये हमारी सरकार को इस काम को तेज़ी से करना चाहिए ताकि हम इन सारी स्कीमों के लिये उन से पैसा ले सकें । पंजाब में

भिवानी, महेंद्रगढ़, ऊना, कांगड़ा वगैरह में ऐसे इलाके हैं जहां लोगों को पीने का पानी नहीं मिलता । जो भी स्कीम हम इन के लिये बनाएंगे वह सारा रुपया गवर्नमेंट आफ इंडिया ने देना है । हम इसका स्वागत करते हैं और हम आशा रखते हैं कि पंजाब सरकार जल्द से जल्द सारे इलाकों में ऐसी स्कीमें चालू कर देगी ताकि अगले बजट सैशन में हमें इस के लिये ज़्यादा से ज़्यादा रुपया मिल सके ।

फिर चेयरमैन साहिब, जो देर के केसिज़ हैं, रैड-टेपिज़म के केसिज़ हैं जिस की वजह से यह डिले के केसिज़ हुए उन की तरफ सरकार को ज्यादा ध्यान देना चाहिए । और जिन अफसरों की वजह से यह नुक्सान हुआ है उन से पूछताछ की जाए । ऐजुकेशन के महकमे में सरदार गुरदेव सिंह और श्री देव राज के केसिज़ हुए । यह महकमा चीफ मिनिस्टर साहिब के पास है और वह रोज़ स्टेटमेंट्स देते हैं कि हम ने मौरल्ज़ को ऊंचा करना है, तालीम को सुधारना है, मगर जब वहां पर ऐसे केसिज़ देखते हैं तो शर्म आती है । यह इतना बड़ा महकमा है, 15 के करीब तो इस के विंग्ज़ हैं और उस के मुताबिक ही दूसरा अमला है और कहते हैं कि हम दो हज़ार चिट्ठियां रोज़ाना डिस्पोज़ आफ करते हैं मगर फिर भी ऐसे ऐसे डिले के केसिज़ हो जाते हैं । डायरैक्टर की तरफ से चिट्ठी जाती है मगर दो साल तक उस को जवाब ही नहीं दिया जाता । कोई रीमाइंडर नहीं दिया जाता । नतीजा यह होता है कि देवराज को भी नुक्सान होता है और सरकार को भी नुक्सान होता है । यह चीजें रुकनी चाहिएं ।

एक बात मैं फिशरी डिपार्टमैंट के बारे में कहना चाहता हूं । उस में एक नई पोस्ट क्रियेट करना चाहते हैं । इस बारे में मैं यह कहना चाहता हूं कि यह महकमा, जो फिशरीज़ बना रहा है, चाहे गोबिन्द सागर में हो, सुखना लेक में हो, इस बात को ध्यान में रखा जाना चाहिये कि यह फिशरीज़ सेल्फ सफीशैंट हों । आज कल तो यह सरकार पर बोझ ही पड़ रहा है । कोई भी स्कीम सैल्फ सफीशैंट नहीं है । जहां तक गोबिन्द सागर की स्कीम का ताल्लुक है कहते हैं यह चौथी पलान में सैल्फसफीशैंट होगी । यानी सात साल बाद । तब तक इस पर खर्च ही खर्च होगा । इस तरह से काम नहीं चलेगा । दूसरी स्टेट्स में तो ऐसी हालत नहीं है । वह सैल्फ सफीशैंट हो रही हैं । पंजाब में इतना पानी होते हुए भी और इतने पैसे देते हुए भी यहां की स्कीमें सैल्फ सफीशैंट नहीं हो रही हैं ।

फिर आप से दरखास्त है कि जितने भी डिफैक्टस हैं और जितने प्वाइंट्स के बारे में ऐस्टीमेट्स कमेटी ने बताया है उन सब की ओर ध्यान दिया जाए ताकि अगली ऐस्टीमेट्स कमेटी में यह चीजें फिर न आ सकें और प्वाइंट्स न दुहराए जाएं । मुझे उम्मीद है कि सरकार इसकी तरफ तवज्जुह देगी । इन अल्फाज़ के साथ मैं सप्लीमेंट्री डीमांडज़ को पूरी तरह स्पोर्ट करता हूं ।

**ਬਾਬੂ ਅਜੀਤ ਕੁਮਾਰ** (ਸਿਧਵਾਂ ਬੇਟ, ਐਸ. ਸੀ.): ਸ੍ਰੀਮਾਨ ਚੇਅਰਮੈਨ ਸਾਹਿਬ, ਅੱਜ ਸਪਲੀਮੈਂਟਰੀ ਐਸਟੀਮੇਟਸ ਤੇ ਬਹਿਸ ਹੋ ਰਹੀ ਹੈ ਇਸ ਵਿਚ ਦੋ ਤਿੰਨ ਪੁਆਇੰਟਸ ਹਨ ਜਿਨ੍ਹਾਂ ਤੇ ਮੈਂ ਬੋਲਾਂਗਾ। ਮੈਂ ਇਸ ਸਬੰਧ ਵਿਚ ਆਪਣੀਆਂ ਦੋ ਕਟ ਮੋਸ਼ਨਜ਼ ਵੀ ਦਿਤੀਆਂ ਹੋਈਆਂ ਹਨ ਅਤੇ ਇਸ ਦੇ ਨਾਲ ਹੀ ਇਕ ਦੋ ਹੋਰ ਪੁਆਇੰਟਸ ਨੂੰ ਟਚ ਕਰਾਂਗਾ। ਇਸ ਵਿਚ ਡੀਮਾਂਡ ਨੰਬਰ 2 ਹੈ ਜਿਸ ਦਾ ਮੇਜਰ ਹੈਡ ਪੁਲਿਸ ਹੈ

[ਬਾਬੂ ਅਜੀਤ ਕੁਮਾਰ]

ਇਸ ਵਿਚ ਰੀਆਰਗੇਨਾਇਜ਼ੇਸ਼ਨ ਆਫ ਹੋਮ ਗਾਰਡਜ਼ ਲਈ 14,64,660 ਰੁਪਏ ਦੀ ਮੰਗ ਕੀਤੀ ਗਈ ਹੈ। ਪੰਜਾਬ ਤੇ ਹਮਲੇ ਦੀ ਸੂਰਤ ਵਿਚ ਕਈ ਪਰਕਾਰ ਦੀਆਂ ਤਿਆਰੀਆਂ ਕੀਤੀਆਂ ਗਈਆਂ ਪਰ ਇਸ ਮਦ ਹੇਠ ਇਨ੍ਹਾਂ ਨੇ ਜੋ ਲਿਖਿਆ ਹੈ ਉਹ ਇਹ ਹੈ ਕਿ ਮੌਜੂਦਾ ਐਮਰਜੈਂਸੀ ਵਿਚ ਹੋਮ ਗਾਰਡਜ਼ ਦੇ ਰਾਹੀਂ ਲੋਕਾਂ ਨੂੰ ਮੁਕਾਬਲਾ ਕਰਨ ਲਈ ਤਿਆਰ ਕਰਨ ਲਈ ਇਕ ਚੰਗਾ ਤੇ ਮਜ਼ਬੂਤ ਸਾਧਨ ਹੈ ਇਸ ਲਈ ਪੰਜਾਬ ਹੋਮ ਗਾਰਡਜ਼ ਨੂੰ ਤਿਆਰ ਬਰ ਤਿਆਰ ਕਰਨ ਲਈ ਇਸ ਰਕਮ ਦੀ ਲੋੜ ਹੈ। ਮੈਂ ਇਸ ਸਿਲਸਿਲੇ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੌਜੂਦਾ ਹੰਗਾਮੀ ਹਾਲਾਤ ਦਾ ਮੁਕਾਬਲਾ ਕਰਨ ਲਈ ਕਈ ਕਿਸਮ ਦੀਆਂ ਤਿਆਰੀਆਂ ਕੀਤੀਆਂ ਗਈਆਂ। ਥਾਂ, ਥਾਂ ਤੇ ਮੀਟਿੰਗਾਂ ਕੀਤੀਆਂ ਗਈਆਂ ਅਤੇ ਪੰਜਾਬ ਵਿਚ ਸਿਟੀਜ਼ਨ ਕੌਂਸਲਾਂ ਬਣਾਈਆਂ ਗਈਆਂ ਜਿਸ ਤਰ੍ਹਾਂ ਕਿ ਸੈਂਟਰ ਵਿਚ ਬਣਾਈ ਗਈ ਸੀ। ਇਸ ਵਿਚ ਕਈਆਂ ਥਾਵਾਂ ਤੇ ਪ੍ਰੈਜ਼ੀਡੈਂਟ ਨੂੰ ਕਿਸੇ ਨੂੰ ਸੈਕਟਰੀ ਅਤੇ ਜ਼ਿਲੇ ਦੇ ਡਿਪਟੀ ਕਮਿਸ਼ਨਰਾਂ ਨੂੰ ਕਨਵੀਨਰ ਮੁਕਰਰ ਕਰ ਦਿੱਤਾ ਗਿਆ। ਇਸ ਤਰ੍ਹਾਂ ਕਈ ਕਿਸਮ ਦੇ ਔਹਦੇ ਦੇ ਦਿਤੇ ਗਏ। ਇਹ ਸਿਟੀਜ਼ਨ ਕਮੇਟੀਆਂ ਹਰ ਜ਼ਿਲ੍ਹੇ ਵਿਚ ਬਣਾਈਆਂ ਗਈਆਂ ਹਨ। ਕਈ ਤਰ੍ਹਾਂ ਦੀਆਂ ਮੀਟਿੰਗਾਂ ਹੋਈਆਂ ਅਤੇ ਬਾਹਰ ਵੀ ਇਹ ਗਲ ਵੇਖੀ ਗਈ ਕਿ ਪੰਜਾਬ ਵਿਚ ਇਸ ਸਬੰਧੀ ਅੱਛਾ ਕੰਮ ਹੋ ਰਿਹਾ ਹੈ। ਫਿਰ ਐਡਵਾਇਜ਼ਰ ਵੀ ਮੁਕਰਰ ਕੀਤੇ ਗਏ।

[*Mr. Speaker in the Chair.*]

ਮੈਂ ਇਹ ਗੁਜ਼ਾਰਿਸ਼ ਕਰ ਰਿਹਾ ਸਾਂ ਕਿ ਇਸ ਮੌਜੂਦਾ ਐਮਰਜੈਂਸੀ ਨੂੰ ਮੁਖ ਰਖ ਕੇ ਲੋਕਾਂ ਨੇ ਇਮਾਨ-ਦਾਰੀ ਨਾਲ ਸਰਕਾਰ ਦਾ ਸਾਥ ਦਿੱਤਾ ਅਤੇ ਸਾਰਿਆਂ ਨੇ ਇਹ ਸਮਝਿਆ ਕਿ ਅੱਜ ਦੇਸ਼ ਤੇ ਭੀੜ ਹੈ, ਸੰਕਟ ਹੈ, ਇਸ ਲਈ ਬਾਕੀ ਦੀਆਂ ਸਾਰੀਆਂ ਗਲਾਂ ਨੂੰ ਭੁਲਾ ਕੇ ਸਰਹਦਾਂ ਤੇ ਚੀਨ ਦਾ ਮੁਕਾਬਲਾ ਕਰਨ ਲਈ ਸਾਰੇ ਤਤਪਰ ਹੋ ਜਾਈਏ। ਸਪੀਕਰ ਸਾਹਿਬ, ਮੈਂ ਵੀ ਪੰਜਾਬ ਹੋਮ ਗਾਰਡਜ਼ ਵਿਚ ਲੋਕਾਂ ਨੂੰ ਭਰਤੀ ਕਰਵਾਉਣ ਵਾਸਤੇ ਪੰਜਾਬ ਦੇ ਦੌਰੇ ਕੀਤੇ, ਮੀਟਿੰਗਾਂ ਬੁਲਾਈਆਂ ਅਤੇ ਮਹੱਲਿਆਂ ਵਿਚ ਜਾਕੇ ਲੋਕਾਂ ਨੂੰ ਪਰੇਰਨਾ ਦਿੱਤੀ ਅਤੇ ਸਮਝਾਇਆ ਕਿ ਇਹ ਬਹੁਤ ਅੱਛੀ ਚੀਜ਼ ਹੈ ਇਸ ਲਈ ਸਾਨੂੰ ਪੰਜਾਬ ਹੋਮ ਗਾਰਡਜ਼ ਵਿਚ ਭਰਤੀ ਹੋ ਜਾਣਾ ਚਾਹੀਦਾ ਹੈ ਤਾਕਿ ਜੇਕਰ ਮੁਸੀਬਤ ਆ ਜਾਵੇ ਤਾਂ ਹਫੜਾ ਦਫੜੀ ਨਾ ਪੈ ਜਾਵੇ ਅਤੇ ਅਸੀਂ ਆਪਣਾ ਨੁਕਸਾਨ ਹੀ ਉਸ ਸਮੇਂ ਨਾ ਕਰ ਲਈਏ। ਲੁਧਿਆਨੇ ਵਿਚ ਦੋ ਕੰਪਨੀਆਂ ਪਹਿਲਾਂ ਪੰਜਾਬ ਹੋਮ ਗਾਰਡਜ਼ ਦੀਆਂ ਸਨ ਤੇ ਫਿਰ ਇੰਨਾਂ ਪਰਚਾਰ ਕਰਨ ਨਾਲ 54 ਕੰਪਨੀਆਂ ਹੋਰ ਅਸੀਂ ਆਰਗੇਨਾਈਜ਼ ਕਰ ਦਿੱਤੀਆਂ। ਇਨ੍ਹਾਂ ਨੂੰ ਐਗਜ਼ਿਲਰੀ ਹੋਮ ਗਾਰਡਜ਼ ਕਹਿੰਦੇ ਹਨ। ਇਸ ਹਰ ਕੰਪਨੀ ਵਿਚ 100—125 ਆਦਮੀ ਹੁੰਦੇ ਹਨ। ਅਤੇ ਇਸ ਹੋਮ ਗਾਰਡ ਵਿਚ ਕਾਰਖਾਨਿਆਂ ਵਿਚ ਕੰਮ ਕਰਨ ਵਾਲੇ, ਮਜ਼ਦੂਰ, ਰੇੜ੍ਹੀਆਂ ਵਾਲੇ ਅਤੇ ਗਰੀਬ ਤੋਂ ਗਰੀਬ ਆਦਮੀ ਭਰਤੀ ਹੋਏ ਕਿਉਂਕਿ ਉਨ੍ਹਾਂ ਦੇ ਦਿਲਾਂ ਵਿਚ ਦੇਸ਼ ਲਈ ਤੜਪ ਅਤੇ ਪਿਆਰ ਸੀ। ਇਨ੍ਹਾਂ ਨੂੰ ਹਰ ਰੋਜ਼ ਸਵੇਰੇ 5 ਤੋਂ 7 ਵਜੇ ਤਕ ਸਿਖਲਾਈ ਦਿੱਤੀ ਜਾਂਦੀ ਸੀ ਪਰ ਇਸ ਦਾ ਅੱਜ ਕੀ ਨਤੀਜਾ ਨਿਕਲਿਆ ਹੈ ਇਸ ਗਲ ਨੂੰ ਵੇਖਣ ਦੀ ਲੋੜ ਹੈ। ਇਸ ਮੰਗ ਅਨੁਸਾਰ 14,64,660 ਰੁਪਏ ਦੀ ਰਕਮ ਮੰਨਜ਼ੂਰ ਕਰਨ ਲਈ ਕਿਹਾ ਗਿਆ ਹੈ— ਇਸ ਬਾਰੇ, ਸਪੀਕਰ ਸਾਹਿਬ, ਮੇਰਾ ਆਪਣਾ ਤਜਰਬਾ ਹੈ ਕਿਉਂਕਿ ਮੈਂ ਵੀ ਇਸ ਗਾਰਡ ਵਿਚ ਸ਼ਾਮਿਲ ਹੋਇਆ ਸੀ ਤੇ ਮੈਨੂੰ ਪਹਿਲਾਂ ਵੀ ਆਰਮੀ ਦਾ ਤਜਰਬਾ ਹੈ ਅਤੇ ਸਾਰੇ ਹਥਿਆਰਾਂ ਨੂੰ ਚਲਾਣ ਬਾਰੇ ਪਤਾ ਹੈ। ਮੈਂ ਆਪ ਇਸ ਵਿਚ ਇਸ ਲਈ ਸ਼ਾਮਿਲ ਹੋਇਆ ਸੀ ਅਤੇ ਕੁਝ ਅਫਸਰ ਵੀ ਸ਼ਾਮਿਲ ਹੋਏ ਸਨ ਤਾਂ ਜੋ ਬਾਕੀਆਂ ਤੇ ਇਸ ਗਲ ਦਾ ਬਹੁਤ ਚੰਗਾ ਅਸਰ ਪਏ ਅਤੇ ਉਹ ਵੀ ਇਸ ਗਾਰਡ ਵਿਚ ਭਰਤੀ ਹੋਕੇ ਸਿਖਲਾਈ ਲੈ ਸਕਣ ਅਤੇ ਲੋਕਾਂ ਵਿਚ ਇਕ ਉਤਸ਼ਾਹ ਕਾਇਮ ਕੀਤਾ ਜਾ ਸਕੇ। ਪਰ, ਸਪੀਕਰ ਸਾਹਿਬ, ਮੈਨੂੰ ਦੁਖ ਇਹ ਵੇਖ ਕੇ ਹੁੰਦਾ ਹੈ ਕਿ ਪੁਲਿਸ ਲਾਈਨਜ਼ ਦੀਆਂ ਵਹੀਕਲਜ਼ ਪਿੰਡਾਂ ਵਿਚ ਭੇਜ ਦਿਤੀਆਂ ਗਈਆਂ ਅਤੇ ਕੋਈ ਸਹੂਲਤਾਂ ਨਾ ਦਿੱਤੀਆਂ ਗਈਆਂ, ਜਿਸ ਨਾਲ ਕਿ ਐਗਜ਼ਿਲਰੀ ਹੋਮ ਗਾਰਡਜ਼ ਕਾਮਯਾਬ

ਹੋ ਸਕਦੀ। ਜਿਨ੍ਹਾਂ ਲੋਕਾਂ ਨੇ ਆਪਣੇ ਆਪ ਨੂੰ ਹੋਮ ਗਾਰਡਜ਼ ਵਿਚ ਭਰਤੀ ਹੋਣ ਲਈ ਆਫਰ ਕੀਤਾ ਉਨ੍ਹਾਂ ਨੂੰ ਚਾਹ ਤਕ ਵੀ ਨਹੀਂ ਸੀ ਆਫਰ ਕਰਦੇ ਅਤੇ ਆਪਣੇ ਤੌਰ ਤੇ ਫੰਡਜ਼ ਇਕਠੇ ਕਰਕੇ ਉਨ੍ਹਾਂ ਨੂੰ ਚਾਹ ਪਿਲਾਈ ਸੀ ਅਤੇ ਇਸ ਗਲ ਤੇ ਸਿਵਾਏ ਇਨਸਟ੍ਰਕਟਰਾਂ ਦੀਆਂ ਤਨਖਾਹਾਂ ਦੇ ਹੋਰ ਕੋਈ ਖਰਚ ਵੀ ਨਹੀਂ ਸੀ ਆਉਣਾ, ਪਰ ਸਰਕਾਰ ਨੇ ਇਸ ਗਲ ਨੂੰ ਕਾਮਯਾਬ ਨਾ ਹੋਣ ਦਿੱਤਾ ਅਤੇ ਪੰਜਾਬ ਰਕਸ਼ਾ ਦਲ ਦੀ ਇਕ ਨਵੀਂ ਇੰਸਟੀਚਿਊਸ਼ਨ ਖੋਲ੍ਹ ਦਿੱਤੀ। ਇਕ ਪਾਸੇ ਤਾਂ ਅਸੀਂ ਆਮਦਨ ਵਧਾਣ ਦੇ ਯਤਨ ਕੀਤੇ ਅਤੇ ਬਿਨਾਂ ਖਰਚ ਦੇ ਔਗਜ਼ਿਲਰੀ ਹੋਮ ਗਾਰਡਜ਼ ਕਾਇਮ ਕੀਤੀ ਅਤੇ ਦੂਜੇ ਪਾਸੇ ਸਰਕਾਰ ਦੇ ਇਸ ਮੁਫਤ ਦੀ ਸਿਖਲਾਈ ਨੂੰ ਛਡ ਕੇ ਪੈਸੇ ਦੇਣ ਵਲ ਆ ਗਏ ਅਤੇ ਖਰਚ ਦਾ ਭਾਰ ਆਪਣੇ ਤੇ ਪਾ ਲਿਆ। ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਇਸ ਗਲ ਵਲ ਦਿਵਾਣਾ ਚਾਹੁੰਦਾ ਹਾਂ ਕਿ ਅੱਜ ਕਲ ਜੋ ਸਿਖਲਾਈ ਦਿੱਤੀ ਜਾ ਰਹੀ ਹੈ ਇਸ ਵਿਚ ਕਮ ਉਮਰ ਦੇ ਬਚਿਆਂ ਨੂੰ ਲਿਆ ਗਿਆ ਹੈ। ਇਹ ਤੁਸੀਂ ਆਪ ਪੜਤਾਲ ਕਰਵਾ ਸਕਦੇ ਹੋ। ਫਿਰ ਜੋ ਸਿਖਲਾਈ ਹੋਮ ਗਾਰਡਜ਼ ਵਿਚ ਦਿੱਤੀ ਗਈ ਇਸ ਵਿਚ ਇਕ ਦਿਨ ਵੀ ਹਥਿਆਰਾਂ ਦਾ ਚਲਾਉਣਾ ਨਹੀਂ ਦਸਿਆ ਗਿਆ ਅਤੇ ਹੋਰ ਕਿਸੇ ਕਿਸਮ ਦੀ ਰਾਈਫਲ ਟ੍ਰੇਨਿੰਗ ਨਹੀਂ ਦਿੱਤੀ ਗਈ; ਇਕ ਮਾਰਚ ਪਾਸਟ ਤੇ ਫਿਰ ਜਾਂ ਡਮੀ ਰਾਈਫਲ ਨਾਲ ਪਰੇਡ ਕਰਨੀ ਸਿਖਾ ਦਿੱਤੀ ਗਈ। ਨਾ ਹੀ ਇਨ੍ਹਾਂ ਨੇ ਹਵਾਈ ਹਮਲੇ ਤੋਂ ਬਚਾਣ ਬਾਰੇ ਸਿਖਲਾਈ ਦਿੱਤੀ ਅਤੇ ਨਾ ਹੀ ਹੋਰ ਕਿਸੇ ਕਿਸਮ ਦੀ ਚਾਂਦਮਾਰੀ ਬਾਰੇ ਦਸਿਆ ਗਿਆ।

ਫਿਰ ਜਿਹੜੀਆਂ ਡੀਫੈਂਸ ਕੌਂਸਲਾਂ ਬਣਾਈਆਂ ਗਈਆਂ ਜਾਂ ਸਿਟੀਜ਼ਨ ਕੌਂਸਲ ਬਣਾਈ ਗਈ ਇਸ ਵਿਚ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਨੇ ਨਾਨ ਆਫੀਸ਼ਲ ਵੀ ਲਏ ਹਨ ਪਰ ਕਿਸੇ ਇਕ ਵੀ ਮੀਟਿੰਗ ਵਿਚ ਕੋਰਮ ਪੂਰਾ ਨਹੀਂ ਹੋਇਆ। ਆਮ ਲੋਕ ਇਹ ਸਮਝਦੇ ਹਨ ਕਿ ਹੁਣ ਐਮਰਜੈਂਸੀ ਨਹੀਂ ਰਹੀ। ਅਤੇ ਇਨ੍ਹਾਂ ਮੀਟਿੰਗਾਂ ਤੇ ਕੇਵਲ ਆਫੀਸ਼ਲ ਹੀ ਹਾਜ਼ਰ ਹੁੰਦੇ ਹਨ। ਫਿਰ ਲੋਕਾਂ ਦੇ ਦਿਲ ਵਿਚ ਵਿਸ਼ਵਾਸ ਨਹੀਂ ਰਿਹਾ, ਉਹ ਇਹ ਸਮਝਣ ਲਗ ਪਏ ਹਨ ਕਿ ਪੰਜਾਬ ਰਕਸ਼ਾ ਦਲ ਬਣਾਇਆ ਗਿਆ ਹੈ ਅਤੇ ਇਸ ਤਰ੍ਹਾਂ ਲੁਟ ਮਚਾ ਦਿੱਤੀ ਗਈ ਹੈ। (ਵਿਘਨ)

**Mr. Speaker** : You are not expected to say what the people say here in this House. You can have a public meeting in the Chowk of Ludhiana and say whatever you want to say.

**ਬਾਬੂ ਅਜੀਤ ਕੁਮਾਰ** : ਪੰਜਾਬ ਹੋਮ ਗਾਰਡਜ਼ ਦੀ ਔਗਜ਼ਿਲਰੀ ਗਾਰਡ, ਜਿਸ ਦਾ ਕਿ ਇਕ ਐਸਟੀਮਡ ਮਕਸਦ ਸੀ, ਫੇਲ ਹੋਈ ਇਸ ਲਈ ਰਕਸ਼ਾ ਦਲ ਚਲਾ ਦਿੱਤਾ ਗਿਆ ਤੇ ਇਸ ਨੂੰ ਜੀਪਾਂ ਅਤੇ ਪੈਸੇ ਦੇ ਦਿਤੇ ਗਏ। ਮੈਂ ਤਾਂ, ਸਪੀਕਰ ਸਾਹਿਬ, ਅਖੀਂ ਵੇਖਿਆ ਹਾਲ ਆਪ ਨੂੰ ਦਸਦਾ ਹਾਂ ਅਤੇ ਬੰਦੇ ਪੇਸ਼ ਕਰ ਸਕਦਾ ਹਾਂ ਕਿ ਕਿਸ ਤਰ੍ਹਾਂ ਇਸ ਵਿਚ 14 ਸਾਲ ਤੋਂ ਘਟ ਬਚਿਆਂ ਨੂੰ ਸਿਖਲਾਈ ਦਿਤੀ ਜਾਂਦੀ ਹੈ। ਕਿਸੇ ਦੀ ਏਜ ਪੂਰੀ ਨਹੀਂ। ਫਿਰ ਕਿਸੇ ਦੇ ਕਰੈਕਟਰ ਬਾਰੇ ਨਹੀਂ ਜਾਣਿਆ ਜਾਂਦਾ ਅਤੇ ਨਾ ਹੀ ਇਨਸਟ੍ਰਕਟਰਾਂ ਦੇ ਕੈਰੈਕਟਰ ਬਾਰੇ ਪਤਾ ਲਗਾਇਆ ਜਾਂਦਾ ਹੈ। ਕਈ ਤਰ੍ਹਾਂ ਦੀਆਂ ਇਨਸਟਾਂਸਿਜ਼ ਹਨ ਕਿ ਕਿਸ ਤਰ੍ਹਾਂ ਇਕ ਜਾਗੀਰ ਤਿਆਰ ਹੋ ਰਹੀ ਹੈ। (ਵਿਘਨ) ਮੈਂ ਪੂਰੀ ਜ਼ਿਮੇਵਾਰੀ ਨਾਲ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਇਕ ਦੋ ਨਹੀਂ ਇਸ ਵਿਚ ਲਖਾਂ ਰੁਪਏ ਦੀ ਹੇਰਾ ਫੇਰੀ ਕੀਤੀ ਗਈ ਹੈ ਅਤੇ ਜੇਕਰ ਕੋਈ ਇਸ ਬਾਰੇ ਇਨਕੁਆਇਰੀ ਕਮੇਟੀ ਬਣਾ ਦਿਤੀ ਜਾਵੇ ਤਾਂ ਮੈਂ ਇਸ ਗਲ ਨੂੰ ਸਾਬਤ ਕਰ ਸਕਦਾ ਹਾਂ ਅਤੇ ਸਬੂਤ ਪੇਸ਼ ਕਰ ਸਕਦਾ ਹਾਂ।

**Mr. Speaker :** The hon. Member may bring it to the notice of the Chief Minister and the Home Minister.

**ਬਾਬੂ ਅਜੀਤ ਕੁਮਾਰ :** ਸਪੀਕਰ ਸਾਹਿਬ, ਹਰ ਤਰ੍ਹਾਂ ਦੀ ਹੇਰਾ ਫੇਰੀ ਕੀਤੀ ਜਾ ਰਹੀ ਹੈ। ਕੰਮ ਲੁਧਿਆਣੇ ਵਿਚ ਹੁੰਦਾ ਹੈ ਤੇ ਠੇਕਾ ਅੰਮ੍ਰਿਤਸਰ ਵਿਚ ਦਿਤਾ ਜਾਂਦਾ ਹੈ। (ਵਿਘਨ)

**Mr. Speaker :** The hon. Member should please try to give some good points of the Government as well.

**ਬਾਬੂ ਅਜੀਤ ਕੁਮਾਰ** : ਸਪੀਕਰ ਸਾਹਿਬ, ਮੈਂ ਆਪ ਦਾ ਹੁਕਮ ਮੰਨਦਾ ਹਾਂ ਪਰ ਕੋਈ ਚੰਗੀ ਗਲ ਹੋਵੇ ਵੀ।

ਫਿਰ ਇਨ੍ਹਾਂ ਨੇ ਡੀਮਾਂਡ ਨੰਬਰ 9 ਵਿਚ 8,76,000 ਰੁਪਏ ਦੀ ਰਕਮ ਮੰਗੀ ਹੈ, ਡੀਮਾਲੀਸ਼ਨ ਸੁਕੇਡ ਵਾਸਤੇ। ਪਰ ਇਸ ਬਾਰੇ ਤਾਂ ਇਹ ਕਿਹਾ ਜਾ ਰਿਹਾ ਹੈ ਕਿ ਹੁਣ ਤਾਂ ਕੋਈ ਐਮਰਜੈਂਸੀ ਰਹੀ ਹੀ ਨਹੀਂ ਅਤੇ ਫਿਰ ਹਵਾਈ ਹਮਲੇ ਤੋਂ ਲੋਕਾਂ ਨੂੰ ਬਚਾਉਣ ਲਈ ਕੋਈ ਸਿਖਲਾਈ ਹੀ ਨਹੀਂ ਦਿੱਤੀ ਗਈ। ਜੇਕਰ ਕੋਈ ਖਤਰਾ ਹੀ ਨਹੀਂ ਰਿਹਾ ਅਤੇ ਕੋਈ ਘਬਰਾਹਟ ਹੀ ਨਹੀਂ ਫਿਰ ਇਸ ਸੁਕੇਡ ਦੀ ਕੀ ਲੋੜ ਹੈ। ਇਸ ਤਰ੍ਹਾਂ ਲੋਕਾਂ ਦੇ ਉਤਸ਼ਾਹ ਨੂੰ ਹੀ ਖਤਮ ਕੀਤਾ ਜਾ ਰਿਹਾ ਹੈ। ਪੰਡਤ ਜਵਾਹਰ ਲਾਲ ਜੀ ਨਹਿਰੂ ਨੇ ਇਕ ਵੇਰ ਭਾਸ਼ਨ ਵਿਚ ਕਿਹਾ ਸੀ ਕਿ ਇਹ ਜੋ ਖਾਈਆਂ ਪੁੱਟੀਆਂ ਗਈਆਂ ਹਨ ਇਨ੍ਹਾਂ ਦੀ ਲੋੜ ਨਹੀਂ ਤਾਂ ਇਸ ਤੋਂ ਲੋਕਾਂ ਨੂੰ ਇਵੇਂ ਪਰਤੀਤ ਹੋਇਆ ਕਿ ਅਸਲ ਵਿਚ ਐਮਰਜੈਂਸੀ ਰਹੀ ਹੀ ਨਹੀਂ।

**Mr. Speaker :** It is a very far-fetched presumption. If there are no trenches it does not mean that there is no emergency. The hon. Member should please resume his seat. I will not allow him to say anything more.

* * * * * *

**Mr. Speaker :** These proceedings shall not form part of the debate.

**ਬਾਬੂ ਅਜੀਤ ਕੁਮਾਰ** : ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਮੇਰਾ ਰਾਈਟ ਆਫ ਸਪੀਚ ਖੋਹਿਆ ਜਾ ਰਿਹਾ ਹੈ।

**Mr. Speaker :** I have put up with your behaviour so long. I will not tolerate such things any more. You have become incorrigible. You have caste reflections even on the President.

**Baba Ajit Kumar :** I have not finished as yet but I am being forced to finish.

**Mr. Speaker :** Will you please sit down ? Otherwise I will have to ask you to withdraw. (*Interruptions*)

**Capt. Rattan Singh :** (Garhshankar) : Sir, I thank you very much for having given me an opportunity to bring before the House the good work done by our Government. I am very sorry to note that Mr. Ajit Kumar has indulged........

**Mr. Speaker :** Leave him alone.

**Capt. Rattan Singh :** All right, Sir,.

**ਬਾਬੂ ਅਜੀਤ ਕੁਮਾਰ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਡੀਮਾਂਡ ਨੰ: 11 ਤੇ ਇਕ ਅਮੈਂਡਮੈਂਟ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਮੈਨੂੰ ਵੀ ਇਸ ਤੇ ਬੋਲਣ ਦਾ ਮੌਕਾ ਦਿੱਤਾ ਜਾਵੇਗਾ ?

**Mr. Speaker :** I shall see to it when it comes.

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਗਵਰਨਮੈਂਟ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਜਿਹੜਾ ਕੰਪੈਨਸੇਟਰੀ ਅਲਾਊਂਸ ਸ਼ਿਮਲਾ ਅਤੇ ਹਿਲੀ ਏਰੀਆ ਦੇ ਮੁਲਾਜ਼ਮਾਂ ਤੋਂ ਗਵਰਮੈਂਟ ਨੇ ਵਾਪਸ ਲੈਣ ਦਾ ਫੈਸਲਾ ਕੀਤਾ ਸੀ ਉਹ ਇਨ੍ਹਾਂ ਨੇ ਹੁਣ ਦੁਬਾਰਾ ਦੇਣ ਦਾ ਫੈਸਲਾ ਕੀਤਾ ਹੈ। ਮੈਂ ਸਰਕਾਰ ਨੂੰ ਏਥੇ ਫੇਰ ਇਹ ਅਰਜ਼ ਕਰਾਂ ਕਿ ਜਿਹੜਾ ਇਨ੍ਹਾਂ ਨੇ 50 ਫੀ ਸਦੀ ਦੇਣ ਦਾ ਫੈਸਲਾ ਕੀਤਾ ਹੈ, ਇਹੋ ਚੰਗਾ ਹੋਵੇਗਾ ਕਿ ਜਿਤਨਾ ਉਨ੍ਹਾਂ ਨੂੰ ਪਹਿਲਾਂ ਮਿਲਦਾ ਸੀ ਉਤਨਾ ਹੀ ਰਹਿਣ ਦਿੱਤਾ ਜਾਵੇ, ਜਿਥੇ ਗਵਰਨਮੈਂਟ ਨੇ 50 ਫੀ ਸਦੀ ਦੇ ਕੇ ਇਤਨਾ ਖੁਲ੍ਹਾ ਦਿੱਲ ਵਿਖਾਇਆ ਹੈ ਕੀ ਚੰਗਾ ਹੋਵੇ ਕਿ ਜੇ ਇਹ ਸਾਰਾ ਹੀ ਦੇ ਦਿੱਤਾ ਜਾਵੇ .......................(ਵਿਘਨ)

**ਸਰਦਾਰ ਲਛਮਣ ਸਿੰਘ ਗਿੱਲ** : ਖੁਲ੍ਹਾ ਦਿਲ ਇਸ ਲਈ ਕਿ ਉਹ ਆਪਣੀ ਜੇਬ ਵਿਚੋਂ ਦੇ ਰਹੇ ਹਨ। (ਹਾਸਾ)

*Expunged as ordered by the Chair.

**ਕੈਪਟਨ ਰਤਨ ਸਿੰਘ** : ਇਸ ਤੋਂ ਇਲਾਵਾ ਸਪੀਕਰ ਸਾਹਿਬ, ਖੇਤੀ ਬਾੜੀ ਦੀ ਡੀਮਾਂਡ ਵਿਚ ਸਾਇਲ ਕੰਜ਼ਰਵੇਸ਼ਨ ਲਈ ਬੜਾ ਪੈਸਾ ਦਿੱਤਾ ਗਿਆ ਹੈ। ਅਸੀਂ ਵੇਖ ਰਹੇ ਹਾਂ ਕਿ ਲੱਖਾਂ ਏਕੜ ਜ਼ਮੀਨ ਅੱਜ ਹੜ੍ਹਾਂ ਦੇ ਕਾਰਨ ਤਬਾਹ ਹੋਈ ਹੈ। ਇਸ ਦਾ ਮੁਖ ਕਾਰਨ ਇਹੋ ਹੈ ਕਿ ਏਥੇ ਸਾਇਲ ਕਜ਼ਰਵੇ-ਸ਼ਨ ਨਹੀਂ ਹੋਈ। ਫੇਰ ਵੀ ਮੈਨੂੰ ਖੁਸ਼ੀ ਹੈ ਕਿ ਇਸ ਸਬੰਧ ਵਿਚ ਸਰਕਾਰ ਨੇ ਜੋ ਕਦਮ ਉਠਾਇਆ ਹੈ ਉਹ ਬਹੁਤ ਹੀ ਸ਼ਲਾਘਾਯੋਗ ਹੈ। ਮੈਂ ਉਮੀਦ ਕਰਦਾ ਹਾਂ ਕਿ ਇਸ ਕੰਮ ਨੂੰ ਹੋਰ ਤਰੱਕੀ ਦੇਣ ਵਾਸਤੇ ਸਰਕਾਰ ਹੋਰ ਵੀ ਜ਼ਿਆਦਾ ਪੈਸਾ ਦੇਵੇਗੀ।

ਬਾਬੂ ਬਚਨ ਸਿੰਘ ਜੀ ਨੇ ਆਪਣੀ ਸਪੀਚ ਵਿਚ ਇਥੇ ਦੋ ਚਾਰ ਚੀਜ਼ਾਂ ਕਹੀਆਂ ਸਨ। ਮੈਂ ਕਾਮ-ਰੇਡ ਰਾਮਕਿਸ਼ਨ ਜੀ ਨਾਲ ਵੀ ਮੁਤਫਿਕ ਹਾਂ ਕਿ ਉਨ੍ਹਾਂ ਨੇ ਜਿਹੜਾ ਇਹ ਕਿਹਾ ਕਿ ਜਿਨ੍ਹਾਂ ਸ਼ਖਸਾਂ ਨੇ ਹਾਈ ਕੋਰਟ ਵਿਚ ਗਵਰਨਮੈਂਟ ਦੇ ਖਿਲਾਫ ਰਿਟ ਪੈਟੀਸ਼ਨ ਕੀਤੀ ਉਸ ਵਿਚ ਸਰਕਾਰ ਨੂੰ ਹਾਰ ਹੋਈ। ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਖਾਸ ਗੱਲ ਨਹੀਂ ਹੈ। ਇਸ ਹਾਰ ਦੀ ਵਜ੍ਹਾ ਮੈਂ ਅਰਜ਼ ਕਰਾਂ ਕਿ ਜਿਸ ਵੇਲੇ ਸਰਕਾਰ ਵੱਲੋਂ ਕੰਮ ਸ਼ੁਰੂ ਕੀਤਾ ਜਾਂਦਾ ਹੈ ਤਾਂ ਉਸ ਵਿਚ ਸਰਕਾਰ ਵੱਲੋਂ ਪੂਰੀ ਤਵੱਜੋ ਨਹੀਂ ਦਿੱਤੀ ਜਾਂਦੀ ਵਰਨਾ ਸਰਕਾਰ ਦੇ ਹਾਰਨ ਦੀ ਕੋਈ ਐਸੀ ਗੱਲ ਨਹੀਂ ਹੈ। ਫੇਰ ਇਹ ਡੈਮੋਕਰੇਸੀ ਹੈ ਇਸ ਵਿਚ ਹਰ ਆਦਮੀ ਨੂੰ ਹਕ ਹੈ ਕਿ ਜਿਸ ਕਿਸੇ ਨਾਲ ਵੀ ਕਿਸੇ ਤਰ੍ਹਾਂ ਦਾ ਕੋਈ ਇਨਜਸਟਿਸ ਹੋਵੇ ਉਹ ਕੋਰਟ ਨੂੰ ਐਪਰੋਚ ਕਰੇ। ਜਿਨ੍ਹਾਂ ਲੋਕਾਂ ਨੇ ਆਪਣੇ ਲੀਗਲ ਰਾਈਟਸ ਦਾ ਇਸਤੇਮਾਲ ਕੀਤਾ ਹੈ ਉਸ ਦੇ ਸਿਲੇ ਵਿਚ ਉਨ੍ਹਾਂ ਨੂੰ ਉਨ੍ਹਾਂ ਦੀਆਂ ਪੂਰੀਆਂ ਤਨਖਾਹਾਂ ਮਿਲੀਆਂ ਹਨ ਜਿਹੜੀਆਂ ਕਿ ਉਨ੍ਹਾਂ ਦਾ ਹਕ ਸੀ। ਸਾਨੂੰ ਇਸ ਗੱਲ ਵਿਚ ਕੋਈ ਇਤਰਾਜ਼ ਨਹੀਂ ਕਰਨਾ ਚਾਹੀਦਾ। ਇਹ ਇਕ ਡੈਮੋਕਰੇਟਿਕ ਅਸੂਲ ਹੈ ਜਿਹੜਾ ਕਿ ਹਰ ਸਰਕਾਰ ਨੂੰ ਕਾਇਮ ਰਹਿਣ ਦੇਣਾ ਚਾਹੀਦਾ ਹੈ। ਜੇ ਕਿਸੇ ਮੁਕਦਮੇਂ ਦਾ ਫੈਸਲਾ ਗਵਰਨਮੈਂਟ ਦੇ ਖਿਲਾਫ ਹੋ ਜਾਵੇ ਤਾਂ ਇਹ ਕਹਿੰਦੇ ਹਨ ਕਿ ਹਾਈਕੋਰਟ ਦੀ ਰਿਟ ਵਿਚ ਸਰਕਾਰ ਹਾਰ ਗਈ। ਜੇ ਕੇਸ ਫਾਈਟ ਨਾ ਕੀਤਾ ਜਾਵੇ ਤਾਂ ਕਹਿੰਦੇ ਹਨ ਕਿ ਸਰਕਾਰ ਵਿਦਡਰਾ ਕਰ ਗਈ। ਇਕ ਪਾਸੇ ਇਹ ਕਹਿੰਦੇ ਹਨ ਕਿ ਆਫੀਸ਼ਲਜ਼ ਨੂੰ ਡੈਮੋਕਰੇਟਿਕ ਰਾਈਟ ਮਿਲਣਾ ਚਾਹੀਦਾ ਹੈ ਅਤੇ ਦੂਜੇ ਪਾਸੇ ਇਹ ਕਹਿੰਦੇ ਹਨ ਕਿ ਆਫੀਸ਼ਲਜ਼ ਆਪਣੀ ਨਾਜਾਇਜ਼ ਤਾਕਤ ਦਾ ਇਸਤੇਮਾਲ ਕਰਦੇ ਹਨ। ਇਕ ਗੱਲ ਇਥੇ ਰਾਣੀ ਸ਼ਿਵਰ ਪੋਲਟਰੀ ਫਾਰਮ ਦੀ ਬਾਬੂ ਬਚਨ ਸਿੰਘ ਜੀ ਨੇ ਕੀਤੀ ਸੀ। ਇਹ ਮਹਿਜ਼ ਪੋਲਟਰੀ ਫਾਰਮ ਨਹੀਂ ਹੈ ਇਹ ਰਾਣੀ ਸ਼ਿਵਰ ਪੋਲਟਰੀ ਬਰੀਡਿੰਗ ਫਾਰਮ ਹੈ। ਇਹ ਫਾਰਮ ਮੁਰਗੀਆਂ ਦੀ ਅੱਛੀ ਬਰੀਡ ਕਰਨ ਵਾਸਤੇ ਹੈ। ਬਰੀਡ ਦਾ ਮਤਲਬ ਹੁੰਦਾ ਹੈ ਨਸਲ ਅਤੇ ਇਹ ਫਾਰਮ ਮੁਰਗੀਆਂ ਦੀ ਅੱਛੀ ਨਸਲ ਤਿਆਰ ਕਰਨ ਵਾਸਤੇ ਚਲ ਰਿਹਾ ਹੈ।

**ਬਾਬੂ ਅਜੀਤ ਕੁਮਾਰ** : ਸਪੀਕਰ ਸਾਹਿਬ, ਮੈਂ ਇਹ ਗੱਲ ਪੁਛਣੀ ਚਾਹੁੰਦਾ ਹਾਂ ਕਿ ਮਾਨਯੋਗ ਮੈਂਬਰ ਟਰੈਯਰੀ ਬੈਂਚਾਂ ਤੋਂ ਬੋਲ ਰਹੇ ਹਨ ਜਾਂ ਸਾਨੂੰ ਮਤਲਬ ਸਮਝਾ ਰਹੇ ਹਨ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਇਹ ਇਕ ਟੈਕਨੀਕਲ ਜੇਹੀ ਗੱਲ ਹੈ ਜੋ ਮੈਂ ਸਮਝਾ ਰਿਹਾ ਹਾਂ। ਮੈਂ ਅਰਜ਼ ਕਰਾਂ ਕਿ ਪੋਲਟਰੀ ਦੀ ਸਾਇੰਸ ਵਿਚ ਬਾਹਰਲੇ ਮੁਲਕਾਂ ਨੇ ਬੜੀ ਤਰੱਕੀ ਕੀਤੀ ਹੈ ਜਦ ਕਿ ਸਾਡਾ ਦੇਸ਼ ਪੋਲਟਰੀ ਵਿਚ ਬਹੁਤ ਹੀ ਪਿਛੇ ਹੈ। ਬਾਹਰਲੇ ਮੁਲਕਾਂ ਵਿਚ 8 ਹਫਤਿਆਂ ਵਿਚ ਮੁਰਗੇ ਦਾ ਵਜ਼ਨ ਤਿਨ ਪੌਂਡ ਹੋ ਜਾਂਦਾ ਹੈ ਜਿਥੇ ਕਿ ਏਥੇ ਅਜੇ ਬੱਚੇ ਚਲਣ ਫਿਰਨ ਜਿਤਨੇ ਹੀ ਹੁੰਦੇ ਹਨ। ਇਤਨੀ ਉਨ੍ਹਾਂ ਮੁਲਕਾਂ ਨੇ ਤਰੱਕੀ ਕੀਤੀ ਹੈ।

**ਸਰਦਾਰ ਲਛਮਣ ਸਿੰਘ ਗਿੱਲ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ ਸਰ। ਕੀ ਮੈਂ ਆਨ-ਰੇਬਲ ਮੈਂਬਰ ਤੋਂ ਪੁਛ ਸਕਦਾ ਹਾਂ ਕਿ ਜਿਹੜਾ ਮੁਰਗਾ ਸੱਤਾਂ ਦਿਨਾਂ ਵਿਚ ਡੇਢ ਸੇਰ ਦਾ ਹੋ ਜਾਂਦਾ ਹੈ ਕੀ ਆਨਰੇਬਲ ਮੈਂਬਰ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਉਹ ਇਸ ਨੂੰ ਖਾਂਦੇ ਕਿਤਨੇ ਦਿਨਾਂ ਵਿਚ ਹਨ? (ਹਾਸਾ)

**ਸ੍ਰੀ ਸਪੀਕਰ** : ਉਨ੍ਹਾਂ ਨੇ ਅਠ ਹਫਤੇ ਕਿਹਾ ਹੈ, ਸਤ ਦਿੱਨ ਨਹੀਂ। **(The hon. Member said 8 weeks and not 7 days please.)**

[ਕੈਪਟਨ ਰਤਨ ਸਿੰਘ]

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਆਨਰੇਬਲ ਮੈਂਬਰਾਂ ਨੇ ਰਕਸ਼ਾ ਦਲ ਦੇ ਮੁਤੱਲਕ ਬੜੀਆਂ ਅਜੀਬ ਅਜੀਬ ਗੱਲਾਂ ਕਹੀਆਂ ਹਨ । ਜੇ ਕੋਈ ਹੋਰ ਹੁੰਦਾ ਤਾਂ ਮੈਂ ਉਸਦੇ ਵਾਸਤੇ ਕੁਝ ਹੋਰ ਹੀ ਲਫਜ਼ ਇਸਤੇਮਾਲ ਕਰਦਾ। ਇਥੇ ਜੋ ਵੀ ਗੱਲਾਂ ਕਹੀਆਂ ਗਈਆਂ ਹਨ ਉਹ ਬਿਲਕੁਲ ਹੀ ਗਲਤ ਅਤੇ ਬੇਬੁਨਿਆਦ ਹਨ । ਹੋਮ ਮਨਿਸਟਰ ਸਾਹਿਬ ਨੇ ਅਜ ਹੀ ਇਕ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਰਕਸ਼ਾ ਦਲ ਦੇ ਤਿੰਨ ਲੱਖ ਵਾਲੰਟੀਅਰ ਤਿਆਰ ਕੀਤੇ ਗਏ ਹਨ ਜਿਨ੍ਹਾਂ ਦੀ ਟਰੇਨਿੰਗ ਤੇ 14 ਲੱਖ ਰੁਪਿਆ ਖਰਚ ਕੀਤਾ ਗਿਆ ਹੈ ਜਿਸ ਦਾ ਮਤਲਬ ਇਹ ਹੈ ਕਿ 5 ਰੁਪਏ 67 ਨਵੇਂ ਪੈਸੇ ਇਕ ਵਾਲੰਟੀਅਰ ਦੀ ਟਰੇਨਿਗ ਤੇ ਖਰਚ ਆਉਂਦਾ ਹੈ (ਵਿਘਨ) ਇਸ ਤੋਂ ਸਸਤੀ ਟਰੇਨਿੰਗ ਹੋਰ ਕਿਤੇ ਨਹੀਂ ਦਿੱਤੀ ਜਾ ਸਕਦੀ। ਇਸ ਤੋਂ ਸਸਤੀ ਕੋਈ ਫੌਜ ਚੀਨੀਆਂ ਨਾਲ ਲੜਨ ਵਾਸਤੇ ਤਿਆਰ ਨਹੀਂ ਹੋ ਸਕਦੀ। ਫੇਰ ਇਹ ਕਹਿੰਦੇ ਹਨ ਕਿ ਜਿਹੜਾ ਆਦਮੀ ਟਰੇਨਿੰਗ ਵਾਸਤੇ ਆਉਂਦਾ ਹੈ ਉਸ ਨੂੰ ਅਠ ਆਨੇ ਰੋਜ਼ ਦਿਹਾੜੀ ਦੇ ਤੌਰ ਤੇ ਦਿੱਤੇ ਜਾਂਦੇ ਹਨ। ਇਹ ਗਲਤ ਹੈ। ਉਹ ਆਪਣਾ ਕਪੜਾ ਪਹਿਨ ਕੇ ਅਤੇ ਆਪਣੀ ਰਟੀ ਖਾ ਕੇ ਗੁਜ਼ਾਰਾ ਕਰਦੇ ਹਨ । ਜਿਸ ਵੇਲੇ ਕਿ ਅਸੀਂ ਮਾਉਸੇ ਤੁੰਗ ਨਾਲ ਲੜਨ ਦੀ ਤਿਆਰੀ ਕਰ ਰਹੇ ਹਾਂ ਤੁਸੀਂ ਉਸ ਨਾਲ ਲੜਨ ਵਾਲੇ ਲੋਕਾਂ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹੋ। ਮੈਂ ਅਰਜ਼ ਕਰਾਂ ਕਿ ਇਸ ਤੋਂ ਬਿਹਤਰ ਇਹੋ ਹੈ ਕਿ ਤੁਸੀਂ ਪਹਿਲੇ ਮਾਉਸੇ-ਤੁੰਗ ਦੀਆਂ ਰਾਈਟਿੰਗਜ਼ ਨੂੰ ਪੜ੍ਹੋ ਕਿ ਉਹ ਕੀ ਲਿਖਦਾ ਹੈ, ਫੇਰ ਤੁਹਾਨੂੰ ਪਤਾ ਲੱਗੇ ਕਿ ਦੁਨੀਆਂ ਕਿਧਰ ਜਾ ਰਹੀ ਹੈ। ਮੈਂ ਸਮਝਦਾ ਹਾਂ ਕਿ ਇਹ ਸਾਡੇ ਅਪੋਜ਼ੀਸ਼ਨ ਦੇ ਮੈਂਬਰਾਂ ਦੀ ਬੈਂਕਰਪਸੀ ਦਾ ਸਬੂਤ ਹੈ ਕਿ ਇਹ ਬਗੈਰ ਸੋਚੇ ਸਮਝ ਇਸ ਤਰ੍ਹਾਂ ਦੀ ਨੁਕਤਾਚੀਨੀ ਕਰਦੇ ਹਨ।

**श्री मंगल सैन** : आन ए प्वायंट आफ आर्डर सर। स्पीकर साहब, क्या कोई मेम्बर अपोज़ीशन में बैठे हुए मबरों के लिए बैंकरप्सी शब्द का प्रयोग कर सकता है ? मैं इस विषय में आपकी रूलिंग चाहता हूं ।

**Mr. Speaker :** Do not be very sensitive about all these things. Those living in glass houses should not throw stones at others. Of all the hon. Members Shri Mangal Sein has risen to say that this is objectionable when every sentence uttered by him contains something of that sort.

**श्री मंगल सैन** : मेरा मतलब यह है कि अगर इनको इजाज़त है, तो फिर हम भी ऐसा कर सकते हैं ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਨੁਕਤਾਚੀਨੀ ਦਾ ਜਵਾਬ ਹਰ ਵੇਲੇ ਦੇ ਸਕਦਾ ਹਾਂ।

**ਬਾਬੂ ਅਜੀਤ ਕੁਮਾਰ** : ਆਨਏਪੁਆਇੰਟ ਆਰਡਰ ਸਰ ।

**Mr. Speaker :** But after all there should be some limit to the points of Order. After every other second the hon. Member gets up on a point of Order. I would request the hon. Members not to make a point of Order so cheap.

**ਬਾਬੂ ਅਜੀਤ ਕੁਮਾਰ** : ਮੇਰਾ ਮਕਸਦ ਇਹ ਨਹੀਂ ਕਿ ਮੈਂ ਪੁਆਇੰਟ ਆਫ ਆਰਡਰ ਰੇਜ਼ ਕਰਕੇ ਹਾਊਸ ਦੀ ਪ੍ਰੋਸੀਡਿੰਗਜ਼ ਨੂੰ ਇੰਟਰਪਟ ਕਰਾਂ; ਮੈਂ ਤਾਂ ਇਹ ਜਾਣਨਾ ਚਾਹੁੰਦਾ ਹਾਂ ਕਿ ਜੇ ਡਾਕਟਰ ਮੰਗਲ ਸੈਨ ਵੀ ਇਸ ਤਰ੍ਹਾਂ ਕਹਿਣਾ ਚਾਹੁਣਗੇ ਤਾਂ ਉਨ੍ਹਾਂ ਨੂੰ ਇਸ ਦੀ ਇਜਾਜ਼ਤ ਹੋਵੇਗੀ ?

**ਸ੍ਰੀ ਸਪੀਕਰ:** ਨਹੀਂ। (No)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਵਿਚ ਅੱਜ ਪੰਜਾਬ ਦਾ ਨਾਂ ਇਸ ਕਰਕੇ ਉੱਚਾ ਹੈ ਕਿ ਚੀਨ ਦੇ ਹਮਲੇ ਤੋਂ ਬਾਅਦ ਪੰਜਾਬ ਨੇ ਸਭ ਤੋਂ ਜ਼ਿਆਦਾ ਤਿਆਰੀ ਕੀਤੀ ਹੈ। ਮੈਂ ਇਹ ਕੰਮ ਜਿਹੜਾ ਕਰ ਰਿਹਾ ਹਾਂ ਇਹ ਤਾਂ ਆਨਰਰੀ ਸੇਵਾ ਹੈ...... (ਸ਼ੋਰ)

**Pandit Chiranji Lal Sharma :** I rise on a point of Order, Sir. My point of Order is that the hon. Member, Captain Rattan Singh, is trying to eulogise the Government to the sky. The discussion is to take place on particular items. Is he entitled to do that ?

**Mr Speaker :** When you can run the Government down, he can say something in favour of that. The hon. Member has himself been in the Chair. It is very embarrassing that after every other second an hon. Member may rise on a point of Order and there is no sense in that. A point of Order should not be made so cheap. The hon. Members on the Opposition Benches always have their say where as no body from the Treasury Benches rises on a point of Order.

**Pandit Chiranji Lal Sharma :** They sit like silent spectators.

**Mr. Speaker :** The hon-. Member should try to wind up. The Finance Minister has also to give reply to the debate and I want that before he speaks, two or three Members should speak on the Demands.

**ਕੈਪਟਨ ਰਤਨ ਸਿੰਘ :** ਇਹ ਕੋਈ ਗੱਲ ਅਕਲ ਦੀ ਨਹੀਂ ਜਾਣਦੇ।

**ਸਰਦਾਰ ਜੈਇੰਦਰ ਸਿੰਘ** (ਬੈਠੇ ਬੈਠੇ) ਇਹ ਤਾਂ ਸਾਰੇ ਢੱਗੇ ਹੀ ਬੈਠੇ ਹਨ।

**चौधरी इन्द्र सिंह मलिक :** क्या सरदार जैइन्द्र सिंह ढग्गा लफ्ज़ मैंबरों के लिए इस्तेमाल कर सकते हैं ?

**Mr. Speaker :** It the hon. Member has used the word Dhagge, he should withdraw it.

**ਸਰਦਾਰ ਜੈਇੰਦਰ ਸਿੰਘ :** ਸਪੀਕਰ ਸਾਹਿਬ, ਮੈਂ ਵਿਦਡਰਾ ਕਰਦਾ ਹਾਂ।

**ਕਪਟਨ ਰਤਨ ਸਿੰਘ:** ਜਨਾਬ ਸਪੀਕਰ ਸਾਹਿਬ ਮੈਂ ਅਰਜ਼ ਕਰਦਾ ਹਾਂ ਕਿ ਪਹਿਲੇ ਇੰਡਸਟ੍ਰੀ ਦਾ ਖਰਚਾ ਸੱਤ ਲੱਖ ਸੀ, ਹੁਣ ਛੱਬੀ ਲੱਖ ਹੋ ਗਿਆ ਹੈ। ਇਸ ਦਾ ਮਤਲਬ ਇਹ ਹੈ ਕਿ ਇੰਡਸਟ੍ਰੀ ਨੇ ਤਰੱਕੀ ਕੀਤੀ ਹੈ।

ਇਕ ਗੱਲ ਵੱਲ ਮੈਂ ਗੌਰਮਿੰਟ ਦੀ ਖਾਸ ਤੌਰ ਤੇ ਤਵੱਜੁਹ ਦਿਵਾਉਣਾ ਚਾਹੁੰਦਾ ਹਾਂ ਕਿ ਇਥੇ ਰੂਰਲ ਇਕਾਨੌਮੀ ਦੀਆਂ ਬੜੀਆਂ ਬੜੀਆਂ ਗੱਲਾਂ ਕੀਤੀਆਂ ਜਾਂਦੀਆਂ ਤੇ ਨਾਰੇ ਲਗਾਏ ਜਾਂਦੇ ਹਨ ਪਰ ਹਕੀਕਤ ਇਹ ਹੈ ਕਿ ਜਿਹੜਾ ਵੀ ਰੂਰਲ ਏਰੀਆ ਵਿਚ ਇੰਡਸਟਰੀ ਲੈ ਜਾਂਦਾ ਹੈ, ਉਸਨੂੰ ਨਾਂ ਤਾਂ ਉਥੇ ਲੇਬਰ ਲਭਦੀ ਹੈ, ਨਾਂ ਹੀ ਉਸਨੂੰ ਰੁਪਿਆ ਦਿੱਤਾ ਜਾਂਦਾ ਹੈ। ਜਿਹੜੇ ਕਰਜ਼ੇ ਦਿੱਤੇ ਜਾਂਦੇ ਹਨ ਉਹ ਨਾ-ਕਾਫੀ ਹਨ। ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਡਿਵੈਲਪਿੰਗ ਇਕਾਨੌਮੀ ਦੇ ਵਿਚ ਫਾਈਨੈਂਸਿੰਗ ਜ਼ਰੂਰੀ ਹੈ। ਇਸ ਲਈ ਸਾਡੇ ਫਾਈਨੈਂਸ ਮਿਨਸਟਰ ਸਾਹਿਬ ਜਿਹੜੇ ਕਿ ਪੁਲਿਟੀਕਲ ਗੁਰੂ ਵੀ ਹਨ, ਇਸ ਪਾਸੇ ਜ਼ਰੂਰ ਧਿਆਨ ਦੇਣ।

**ਸਰਦਾਰ ਲਛਮਣ ਸਿੰਘ ਗਿੱਲ** (ਜਗਰਾਉਂ) : ਸਪੀਕਰ ਸਾਹਿਬ, ਚਾਰ ਮਹੀਨੇ ਹੋਏ ਜਿਸ ਵੇਲੇ ਸਰਕਾਰ ਨੇ ਹਾਊਸ ਦੇ ਸਾਹਮਣੇ ਬਜਟ ਰਖਿਆ ਸੀ, ਤਾਂ ਅਪੋਜ਼ੀਸ਼ਨ ਨੇ ਕਿਹਾ ਸੀ ਕਿ ਜਿਹੜਾ ਰੁਪਿਆ ਤੁਸੀਂ ਡਿਮਾਂਡ ਕਰਦੇ ਹੋ ਉਸਨੂੰ ਘਟ ਕਰਨਾ ਚਾਹੀਦਾ ਹੈ। ਉਸ ਵੇਲੇ ਫਾਈਨੇਂਸ ਮਸਿਨਟਰ ਸਾਹਿਬ ਨੇ ਕਿਹਾ ਸੀ ਕਿ ਇਹ ਰੁਪਿਆ ਬੜਾ ਸੋਚ ਸਮਝ ਕੇ ਰਖਿਆ ਗਿਆ ਹੈ ਤਾਂ ਜੋ ਅਗੇ ਜਾਕੇ ਹੋਰ ਰੁਪਿਆ ਮੰਗਣ ਦੀ ਲੋੜ ਨਾ ਪਏ। ਲੇਕਿਨ ਹੁਣ ਇਤਨੀ ਭਾਰੀ ਰਕਮ ਫੇਰ ਮੰਗੀ ਜਾ ਰਹੀ ਹੈ, ਮੈਂ ਫਾਈਨੇਂਸ ਮਨਿਸਟਰ ਨੂੰ ਕਹਾਂਗਾ ਕਿ ਇਹ ਬੜਾ ਭੈੜਾ ਰਿਵਾਜ਼ ਹੈ।

ਸਪੀਕਰ ਸਾਹਿਬ, ਕੋਈ ਸਰਕਾਰ ਜਾਂ ਕੋਈ ਪ੍ਰਾਈਵੇਟ ਅਦਾਰਾ ਜਦੋਂ ਆਪਣਾ ਬਜਟ ਬਣਾਉਂਦਾ ਹੈ ਤਾਂ ਉਹ ਕਮ ਅਜ਼ ਕਮ ਇਕ ਗਲ ਨੂੰ ਆਪਣੀ ਨਿਗਾਹ ਵਿਚ ਜ਼ਰੂਰ ਰਖਦੇ ਹਨ। ਜਦੋਂ ਅਪਰੈਲ, 1962 ਦੇ ਵਿਚ ਬਜਟ ਪਾਸ ਹੋਇਆ ਸੀ ਉਦੋਂ ਵੀ ਐਮਰਜੈਂਸੀ ਸੀ ਔਰ ਉਦੋਂ ਸਾਰੀਆਂ ਚੀਜ਼ਾਂ ਦੇਖਦੇ ਹੋਏ ਇਨ੍ਹਾਂ ਨੇ ਹਾਊਸ ਦੇ ਸਾਹਮਣੇ ਬਜਟ ਰਖਿਆ ਸੀ ਮਗਰ ਅੱਜ ਇਹ 14 ਕਰੋੜ ਰੁਪਿਆ ਹੋਰ ਮੰਗ ਰਹੇ ਹਨ। ਇਹ ਰੁਪਿਆ ਸਰਕਾਰ ਦੀ ਗਫਲਤ ਦੀ ਵਜ੍ਹਾ ਦੇ ਨਾਲ ਝਗੜਿਆਂ ਦੇ ਵਿਚ ਜਾ ਰਿਹਾ ਹੈ। ਮੈਂ ਸਾਰੀਆਂ ਮੱਦਾਂ ਦੀ ਡੀਟੇਲ ਵੀ ਦੱਸਾਂਗਾ। ਸਪੀਕਰ ਸਾਹਿਬ, ਪਹਿਲੀ ਗਲ ਤਾਂ ਇਹ ਹੈ ਕਿ ਜਦੋਂ ਬਜਟ ਪਾਸ ਕਰਵਾ ਲਿਆ ਜਾਵੇ ਤਾਂ ਉਸ ਤੋਂ ਬਾਅਦ ਸਪਲੀਮੈਂਟਰੀ ਬਜਟ ਲਿਆਉਣਾ ਸਰਕਾਰ ਦੀ ਨਾਅਹਿਲੀ-ਅਤ ਦਾ ਬਹੁਤ ਵੱਡਾ ਸਬੂਤ ਹੈ। ਸਾਡੀ ਸਰਕਾਰ ਇਸ ਗਲ ਨੂੰ ਬਿਲਕੁਲ ਨਹੀਂ ਸਮਝਦੀ ਕਿ ਕਿੱਥੇ ਰੁਪਿਆ ਖਰਚ ਕਰਨਾ ਹੈ ਔਰ ਕਿੱਥੇ ਨਹੀਂ ਕਰਨਾ। ਜਿਹੜੀ ਸਰਕਾਰ ਸਾਰੀਆਂ ਚੀਜ਼ਾਂ ਨੂੰ ਮੱਦੇਨਜ਼ਰ ਰਖਦੀ ਹੋਈ ਬਜਟ ਦੇ ਵਿਚ ਸਭ ਕੁਝ ਪਹਿਲੇ ਹੀ ਨਹੀਂ ਲਿਆ ਸਕੀ, ਕੋਈ ਪਲੈਨਿੰਗ ਨਹੀਂ ਕਰ ਸਕੀ ਔਰ ਅੱਜ ਫੇਰ 14, 15 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡੀਮਾਂਡਾਂ ਪੇਸ਼ ਕਰ ਰਹੀ ਹੈ, ਜੇ ਇਸ ਦੀਆਂ ਸਾਰੀਆਂ ਮੱਦਾਂ ਵਲ ਧਿਆਨ ਮਾਰੋ ਤਾਂ ਪਤਾ ਲਗਦਾ ਹੈ ਕਿ ਸਰਕਾਰ ਲਿਟੀਗੇਸ਼ਨ ਇਨਵਾਈਟ ਕਰਨ ਤੋਂ ਸਿਵਾਏ ਹੋਰ ਕੁਝ ਨਹੀਂ ਕਰਦੀ ਰਹੀ ਔਰ ਇਹ ਇਕ ਲੜਾਕੂ ਸਰਕਾਰ ਮੰਨੀ ਜਾਂਦੀ ਹੈ। ਜਿਸ ਢੰਗ ਦੇ ਨਾਲ ਬਜਟ ਪੇਸ਼ ਕੀਤਾ ਸੀ ਉਹ ਇਕ ਬਣੀਏ ਦੇ ਵਹੀ ਖਾਤੇ ਵਰਗਾ ਹੈ ਜਿਸ ਦਾ ਕੋਈ ਸਿਰ ਪੈਰ ਨਹੀਂ। ਦੇਸ਼ ਦੇ ਵਿਚ ਵਿਦਿਆ ਦਾ ਇਕ ਐਸਾ ਡੀਪਾਰਟਮੈਂਟ ਹੁੰਦਾ ਹੈ ਜਿਸ ਦੇ ਨਾਲ ਦੇਸ਼ ਤਰੱਕੀ ਕਰ ਸਕਦਾ ਹੈ। ਇਸ ਕਰਕੇ ਇਸ ਮਹਿਕਮੇ ਦੀਆਂ ਜਾਇਜ਼ ਤਕਲੀਫਾਂ ਦਾ ਅਹਿਸਾਸ ਹੋਣਾ ਚਾਹੀਦਾ ਹੈ। ਇਸ ਦੇ ਵਿਚ ਇਕ ਨਿਕੀ ਜਿਹੀ ਗਲ ਹੈ ਇਕ ਟੀਚਰ ਦਾ 13 ਰੁਪਏ ਦਾ ਝਗੜਾ ਸੀ। ਉਨ੍ਹਾਂ ਦਾ ਫੈਸਲਾ ਕੋਰਟ ਦੇ ਵਿਚ ਜਾ ਕੇ ਹੋਇਆ ਕਿ ਉਹ ਠੀਕ ਸਨ ਔਰ ਫੇਰ ਸਰਕਾਰ ਨੂੰ ਲਾਪਰਵਾਹੀ ਦੀ ਵਜ੍ਹਾ ਕਰਕੇ 113 ਰੁਪਏ ਦੇਣੇ ਪਏ। ਇਸੇ ਤਰ੍ਹਾਂ ਹੀ ਇਕ ਮਾਸਟਰ ਗੁਰਦੇਵ ਸਿੰਘ ਦਾ ਕੇਸ ਹੈ। ਗੌਰਮੈਂਟ ਨੇ ਉਸ ਦੀ ਡੀਟੇਲ ਦਿੱਤੀ ਹੈ ਕਿ ਉਹ ਕਿਸੇ ਸਕੂਲ ਦੇ ਵਿਚ ਔਰਤ ਦੇ ਰੂਪ ਵਿਚ ਗਿਆ ਔਰ ਉਥੇ ਜਾ ਕੇ ਸਕੂਲ ਦੀ ਲੜਕੀ ਨੂੰ ਬਦਨੀਅਤੀ ਨਾਲ ਬੁਲਾਉਂਦਾ ਸੀ। ਇਨ੍ਹਾਂ ਦੇ ਨਾਅਹਿਲ ਅਫਸਰ ਉਸ ਬਦਇਖਲਾਕ ਆਦਮੀ ਨੂੰ ਵੀ ਕੰਟਰੋਲ ਨਹੀਂ ਕਰ ਸਕੇ। ਇਕ ਜਾਇੰਟ ਡਾਇਰੈਕਟਰ ਨੇ ਜਿਹੜਾ ਕਿ ਕੰਪੀਟੈਂਟ ਨਹੀਂ ਸੀ ਉਸ ਦੇ ਖਿਲਾਫ ਐਕਸ਼ਨ ਲੈਣ ਦਾ ਹੁਕਮ ਜਾਰੀ ਕੀਤਾ ਅਤੇ ਉਸ ਨੇ ਡਿਸਮਿਸਲ ਦੇ ਆਰਡਰ ਪਾਸ ਕਰ ਦਿੱਤੇ ਜਿਸ ਦਾ ਨਤੀਜਾ ਇਹ ਹੋਇਆ ਕਿ ਕੋਰਟ ਵਿਚ ਮੁਕਦਮੇ ਦਾ ਫੈਸਲਾ ਉਸ ਟੀਚਰ ਦੇ ਹਕ ਵਿਚ ਹੋ ਗਿਆ ਔਰ ਇਸ ਅਫਸਰ ਦੀ ਗਲਤੀ ਦੀ ਵਜ੍ਹਾ ਕਰਕੇ ਸਰਕਾਰ ਨੂੰ 6 ਹਜ਼ਾਰ ਰੁਪਿਆ ਦੇਣਾ ਪਿਆ।

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਸਰਦਾਰ ਜੈਇੰਦਰ ਸਿੰਘ ਹੋਰੀਂ ਆਪੋਜ਼ੀਸ਼ਨ ਵਾਲਿਆਂ ਨੂੰ ਲੁਚੇ ਕਹਿ ਰਹੇ ਹਨ।

**Mr. Speaker** : Did he actually use these words ?

**ਕਾਮਰੇਡ ਬਾਬੂ ਸਿੰਘ ਮਾਸਟਰ** : ਹਾਂ ਜੀ।

**ਸਰਦਾਰ ਜੈਇੰਦਰ ਸਿੰਘ** : ਮੈਂ ਤਾਂ ਕੁਝ ਨਹੀਂ ਕਿਹਾ, ਸਪੀਕਰ ਸਾਹਿਬ।

**Sardar Lachhman Singh Gill :** Sir, I may request that I shall brook no interruption. I am not going to spare the Government for its failures etc.

**Mr. Speaker :** I want to know as to who used the words, "Chore" and "Lucha".

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਮੈਂ ਕਹੇ ਹਨ। ਇਨ੍ਹਾਂ ਨੇ ਸਾਨੂੰ ਪਹਿਲੇ ਗੰਦੇ ਕਿਉਂ ਕਿਹਾ ਸੀ। ਮੈਂ ਬਾਅਦ ਵਿਚ ਕਿਹਾ ਸੀ ਕਿ ਤੁਹਾਡੇ ਨਾਲੋਂ ਜ਼ਿਆਦਾ ਚੋਰ ਹੋਰ ਕੋਈ ਨਹੀਂ ਹੋ ਸਕਦੇ। ਸਪੀਕਰ ਸਾਹਿਬ, ਇਹ ਤੁਹਾਡੇ ਕੋਲੋਂ ਠੀਕ ਨਹੀਂ ਹੋ ਸਕਦੇ। ਤੁਸੀਂ ਦੇਖੋ ਤਾਂ ਸਹੀ ਕਿ ਹਾਊਸ ਦਾ ਵਕਤ ਕਿਸ ਤਰ੍ਹਾਂ ਜ਼ਾਇਆ ਕਰ ਰਹੇ ਹਨ।

**Mr. Speaker :** Doctor Sahib (*addressing the Finance Minister*), I am sorry for the attitude adopted by Sardar Harchand Singh. He should have rather felt ashamed of what he did. If anybody else had used such unparliamentary words, he would certainly have brought that thing to my notice for necessary action. However these words are unparliamentary and should be avoided.

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਸਰਕਾਰ ਦੀਆਂ ਗਫਲਤਾਂ ਦਾ ਨਤੀਜਾ ਹੈ ਜੋ ਅੱਜ ਪਬਲਿਕ ਦਾ ਇਤਨਾ ਰੁਪਿਆ ਲਿਟੀਗੇਸ਼ਨ ਦੀ ਵਜਾ ਕਰਕੇ ਇਸ ਦੇ ਜ਼ਿੱਮੇ ਪੈ ਰਿਹਾ ਹੈ। ਮੇਰੇ ਦੋਸਤ ਜੋ ਸਾਹਮਣੇ ਬੈਠੇ ਹੋਏ ਹਨ ਔਰ ਅਸੀਂ ਵੀ ਸਾਰੇ ਇਸ ਨੁਕਸਾਨ ਲਈ ਜੋ ਕੀਤਾ ਗਿਆ ਹੈ ਪਬਲਿਕ ਦੇ ਸਾਹਮਣੇ ਜਵਾਬ ਦੇਹ ਹਾਂ। ਸਾਡਾ ਇਹ ਫਰਜ਼ ਬਣਦਾ ਹੈ ਕਿ ਅਸੀਂ ਪਬਲਿਕ ਦੇ ਰੁਪਏ ਨੂੰ ਜ਼ਾਇਆ ਹੋਣ ਤੋਂ ਬਚਾਈਏ। ਮੈਂ ਵਿਤ ਮੰਤਰੀ ਸਾਹਿਬ ਦਾ ਧਿਆਨ ਇਸ ਪਾਸੇ ਦਿਵਾ ਰਿਹਾ ਸੀ ਕਿ ਇਨ੍ਹਾਂ ਨੂੰ 6 ਹਜ਼ਾਰ ਰੁਪਿਆ ਉਸ ਟੀਚਰ ਨੂੰ ਦੇਣਾ ਪਿਆ ਜਿਹੜਾ ਕਿ ਇਖਲਾਕੀ ਜੁਰਮ ਦਾ ਗੁਨਾਹਗਾਰ ਸੀ ਔਰ ਸਿਰਫ ਇਸ ਕਰਕੇ ਦੇਣਾ ਪਿਆ ਕਿਉਂਕਿ ਜਾਇੰਟ ਡਾਇਰੈਕਟਰ ਉਸ ਨੂੰ ਡਿਸਮਿਸ ਕਰਨ ਦਾ ਕੰਪੀਟੈਂਟ ਨਹੀਂ ਸੀ। ਮੈਂ ਇਹ ਕਹਾਂਗਾ ਕਿ ਉਸ ਜਾਇੰਟ ਡਾਇਰੈਕਟਰ ਨੂੰ ਜਿਸ ਨੇ ਆਪਣੀ ਲਿਮਿਟ ਤੋਂ ਬਾਹਿਰ ਜਾ ਕੇ ਆਰਡਰ ਪਾਸ ਕਰਕੇ ਸਾਡਾ 6 ਹਜ਼ਾਰ ਰੁਪਿਆ ਜ਼ਾਇਆ ਕਰਵਾਇਆ ਹੈ ਉਸ ਦੇ ਖਿਲਾਫ ਸਰਕਾਰ ਨੂੰ ਐਕਸ਼ਨ ਲੈਣਾ ਚਾਹੀਦਾ ਹੈ। ਮੈਂ ਤਾਂ ਇਹ ਕਹਾਂਗਾ ਕਿ ਇਹ 6 ਹਜ਼ਾਰ ਰੁਪਏ ਦੀ ਰਕਮ ਉਸ ਦੇ ਕੋਲੋਂ ਵਸੂਲ ਕੀਤੀ ਜਾਣੀ ਚਾਹੀਦੀ ਹੈ। ਐਜੂਕੇਸ਼ਨ ਡੀਪਾਰਟਮੈਂਟ ਨੂੰ ਐਸੇ ਆਦਮੀਆਂ ਤੋਂ ਬਚਾਉਣਾ ਚਾਹੀਦਾ ਹੈ ਜਿਹੜੇ ਖੁਦ ਇਖਲਾਕ ਤੋਂ ਇਤਨੀਆਂ ਗਿਰੀਆਂ ਹੋਈਆਂ ਗੱਲਾਂ ਕਰਦੇ ਹੋਣ। ਮੈਂ ਵਿਤ ਮੰਤਰੀ ਸਾਹਿਬ ਅਤੇ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਉਹ ਏਥੇ ਸਟੇਟਮੈਂਟ ਦੇਣ ਕਿ ਉਸ ਜਾਇੰਟ ਡਾਇਰੈਕਟਰ ਨੇ ਕਿਉਂ ਆਰਡਰ ਪਾਸ ਕੀਤੇ ਜਦੋਂ ਕਿ ਉਸ ਨੂੰ ਪਤਾ ਸੀ ਕਿ ਉਹ ਐਸਾ ਕਰਨ ਲਈ ਕੰਪੀਟੈਂਟ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡਾ ਸਬੂਤ ਏਸ ਮਹਿਕਮੇ ਦੀ ਨਾਅਹਿਲੀਅਤ ਦਾ ਹੋਰ ਕੀ ਹੋ ਸਕਦਾ ਹੈ। ਸਪੀਕਰ ਸਾਹਿਬ, ਅਸੀਂ ਇਸ ਸਟੇਟ ਨੂੰ ਵੈਲਫੇਅਰ ਸਟੇਟ ਬਣਾਉਣਾ ਹੈ ਔਰ ਉਹ ਤਾਂ ਹੀ ਬਣ ਸਕਦੀ ਹੈ ਜੇਕਰ ਪਿੰਡਾਂ ਦੀ 85% ਆਬਾਦੀ ਵਲ ਤਵੱਜੋ ਦਿਤੀ ਜਾਵੇ। ਸਾਡੇ ਲਈ ਇਹ ਜ਼ਰੂਰੀ ਬਣਦਾ ਹੈ ਕਿ ਅਸੀਂ ਉਨ੍ਹਾਂ ਨੂੰ ਐਜੂਕੇਟ ਕਰੀਏ ਔਰ ਐਗਰੀਕਲਚਰ ਨੂੰ ਤਰੱਕੀ ਦੇਣ ਲਈ ਠੀਕ ਪਲੈਨਿੰਗ ਕਰੀਏ। ਲਕਿਨ ਅਸੀਂ ਦੇਖਿਆ ਸੀ ਕਿ ਐਗਰੀਕਲਚਰ ਲਈ ਗੌਰਮੈਂਟ ਨੇ ਬਜਟ ਵਿਚ ਬਹੁਤ ਥੋੜੀ ਰਕਮ ਰਖੀ ਸੀ ਔਰ ਹੁਣ ਵੀ ਸਪਲੀਮੈਂਟਰੀ ਗਰਾਂਟਾਂ ਦੇ ਵਿਚ ਬਹੁਤ ਘਟ ਰਕਮ ਰਖੀ ਹੈ। ਬਹੁਤ ਸਾਰੀਆਂ ਰਕਮਾਂ ਲਿਟੀਗੇਸ਼ਨ ਦੇ ਸਿਲਸਿਲੇ ਵਿਚ ਦੇਣੀਆਂ ਪੈ ਰਹੀਆਂ ਹਨ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਲਾਪਰਵਾਹੀ ਦੇ ਨਾਲ ਲੋਕਾਂ ਦੇ ਖੂਨ ਪਸੀਨੇ ਦੇ ਪੈਸੇ ਨੂੰ ਬਰਬਾਦ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਇਹ ਸਭ ਕੁਝ ਠੀਕ ਹੋ ਸਕਦਾ ਹੈ ਜੇ ਇਨ੍ਹਾਂ ਦੇ ਜਿਹੜੇ ਅਫਸਰ ਹਨ ਉਹ ਲੋਕਾਂ ਨਾਲ ਇਨਸਾਫ ਕਰਨ। ਉਨ੍ਹਾਂ ਨੂੰ ਚਾਹੀਦਾ ਹੈ ਕਿ ਹਰੇਕ

[ਸਰਦਾਰ ਲਛਮਣ ਸਿੰਘ ਗਿੱਲ]
ਨੂੰ ਚੰਗੀ ਤਰ੍ਹਾਂ ਨਾਲ ਪਰਸੈਂਟਲੀ ਸੁਣਨ ਫੇਰ ਲਿਟੀਗੇਸ਼ਨ ਬਹੁਤ ਹਦ ਤਕ ਘਟ ਸਕਦੀ ਹੈ। ਇਹ ਜਿਹੜੇ ਕੇਸ ਹਨ ਇਹ ਇਤਨੇ ਸਿੰਪਲ ਹਨ ਕਿ ਇਨ੍ਹਾਂ ਨੂੰ ਦੇਖ ਕੇ ਮਾਲੂਮ ਹੋਂਦਾ ਹੈ ਕਿ ਜਾਂ ਤਾਂ ਉਨ੍ਹਾਂ ਸਬੰਧੀ ਐਲ. ਆਰ. ਦੀ ਰਾਏ ਹੀ ਨਹੀਂ ਲਈ ਗਈ ਔਰ ਜੇ ਐਲ. ਆਰ. ਨੇ ਆਪਣੀ ਰਾਏ ਦਿਤੀ ਹੈ ਤਾਂ ਉਹ ਵੀ ਮੋਸਟ ਇਨਕਪੀਟੈਂਟ ਹਨ।

**Mr. Speaker :** Please do not use harsh words.

**Sardar Lachhman Singh Gill :** Sir, my point is that the legal opinion of the Legal Remembrancer has been turned down by every court., i.e. the District Courts and the High Court. So, he should be made to pay the money. ਉਸ ਵਿੱਚ ਕੁਟ ਕੁਟ ਕੇ ਲਿਟੀਗੇਸ਼ਨ ਭਰੀ ਹੋਈ ਹੈ ਜਿਸ ਦਾਂ ਨਤੀਜਾ ਇਹ ਹੈ ਕਿ ਕਈ ਮਦ ਐਸੀ ਨਹੀਂ ਜਿਸ ਦੇ ਵਿੱਚ ਲਿਟੀਗੇਸ਼ਨ ਦੇ ਵਿਚ ਰੁਪਿਆ ਨਹੀਂ ਦਿਤਾ ਗਿਆ। ਇਕ ਮਦ ਹੈ ਜਿਸ ਵਿਚ ਇਕ ਸ਼ੂਗਰ ਮਿਲ ਨੂੰ ਕਈ ਲਖ ਰੁਪਿਆ ਦੇਣਾ ਪਿਆ।

ਕਲ ਡਾਕਟਰ ਸਾਹਿਬ ਨੇ ਕਿਹਾ ਸੀ ਕਿ ਜੇਕਰ ਅਦਾਲਤ ਡਿਗਰੀ ਦੇ ਦੇਵੇ ਤਾਂ ਅਸੀਂ ਕਿਸ ਤਰ੍ਹਾਂ ਪੈਸ ਰੋਕ ਸਕਦੇ ਹਾਂ ਅਤੇ ਉਹ ਦੇਣਾ ਪੈਂਦੇ ਹਨ। ਠੀਕ ਹੈ ਅਦਾਲਤੀ ਡਿਗਰੀ ਦੇ ਪੈਸੇ ਦੇਣੇ ਚਾਹੀਦੇ ਹਨ ਲੇਕਿਨ ਇਹ ਤਾਂ ਵੇਖੋ ਕਿ ਅਦਾਲਤ ਵਿਚ ਜਾਣ ਦੀ ਨੌਬਤ ਹੀ ਕਿਉਂ ਆਈ ਅਤੇ ਕਿਸ ਵਜ੍ਹਾ ਕਰਕੇ ਅਦਾਲਤ ਵਿਚ ਜਾਣਾ ਪਿਆ ਅਤੇ ਸਾਰਾ ਖਰਚ ਕਰਨਾ ਪਿਆ। ਕਿਸ ਆਦਮੀ ਦੀ ਗਲਤੀ ਕਰਕੇ ਇਹ ਸਾਰਾ ਕੁਝ ਕਰਨਾ ਪਿਆ ਜਿਸਦੀ ਜ਼ਿਮੇਵਾਰੀ ਤੇ ਡਿਗਰੀ ਹੋਈ। ਜੇਕਰ ਇਹ ਸਾਰੀ ਪੜਤਾਲ ਕਰਕੇ ਉਸ ਆਦਮੀ ਨੂੰ ਪੀਨੇਲਾਈਜ਼ ਕਰੋ ਜਿਸਦੀ ਵਜ੍ਹਾ ਕਰਕੇ ਦੂਜੀ ਪਾਰਟੀ ਨੂੰ ਅਦਾਲਤ ਵਿਚ ਜਾਣਾ ਪਿਆ ਅਤੇ ਫੇਰ ਸਰਕਾਰ ਨੂੰ ਡਿਗਰੀ ਦੇ ਪੈਸੇ ਤੇ ਹੋਰ ਖਰਚ ਦੇਣਾ ਪਿਆ ਤਾਂ ਫੇਰ ਅਦਾਲਤ ਵਿਚ ਜਾਣ ਦੀ ਲੋੜ ਨਹੀਂ ਪਵੇਗੀ।

ਫੇਰ ਮਹਿਕਮਿਆਂ ਦੀ ਕੋਤਾਹੀ ਕਰਕੇ ਲਖਾਂ ਰੁਪਏ ਜ਼ਾਇਆ ਹਦੇ ਹਨ। ਤੁਸੀਂ ਇਰੀਗੇਸ਼ਨ ਦੇ ਮਹਿਕਮੇ ਨੂੰ ਵੇਖ ਲਉ ਕਿ ਉਥੇ ਠੀਕ ਢੰਗ ਨਾਲ ਕੰਮ ਨਾ ਹੋਣ ਕਰਕੇ ਲਖਾਂ ਰੁਪਏ ਜ਼ਾਇਆ ਹੁੰਦੇ ਹਨ ਤੇ ਐਂਬੈਜਲਮੈਂਟ ਹੁੰਦੀ ਹੈ। ਜਦੋਂ ਫਲਡਜ਼ ਆਉਂਦੇ ਹਨ ਤਾਂ ਇਹ ਮਹਿਕਮੇ ਵਾਲੇ ਸਰਵੇ ਕਰਦੇ ਹਨ, ਸਾਰੀ ਸਿਚੂਏਸ਼ਨ ਦੇਖਦੇ ਹਨ ਅਤੇ ਐਸਟੀਮੇਟਸ ਤਿਆਰ ਕਰਦੇ ਹਨ। ਮਹਿਕਮੇ ਵਾਲੇ ਕੰਮ ਲਈ ਡਿਲਿਬਰੇਟਲੀ ਟੈਂਡਰ ਕਾਲ ਨਹੀਂ ਕਰਦੇ ਹਨ ਅਤੇ ਜਦੋਂ ਸਤਬਰ, ਅਕਤੂਬਰ ਵਿਚ ਫਲਡਜ਼ ਆਉਂਦੇ ਹਨ ਤਾਂ ਫੇਰ ਵਰਕ ਚਾਰਜ ਸਿਸਟਮ ਤੇ ਕੰਮ ਕਰਦੇ ਹਨ, ਪਹਿਲਾਂ ਸੁਤੇ ਰਹਿੰਦੇ ਹਨ। ਫਲਡਜ਼ ਦਾ ਕੰਮ ਤਾਂ ਪਹਿਲਾਂ ਹੋਣਾ ਚਾਹੀਦਾ ਹੈ ਨਾ ਕਿ ਜਦੋਂ ਫਲਡ ਆ ਜਾਣ। ਤੁਸੀਂ ਸੈਂਟਰਲ ਗੌਰਮਿੰਟ ਦੇ ਕੇਸਿਜ਼ ਵੇਖ ਲਉ ਕਿ ਜੇ ਉਸੇ ਫਲਡਜ਼ ਦੇ ਸਿਲਸਿਲੇ ਵਿਚ ਕੰਮ ਫਰਵਰੀ ਵਿਚ ਸ਼ੁਰੂ ਨਾ ਹੋਵੇ ਤਾਂ ਉਹ ਸੀਰੀਅਸ ਐਕਸ਼ਨ ਲੈਂਦੇ ਹਨ। ਇਹੋ ਉਹ ਕਿਸ ਲਈ ਕਰਦੇ ਹਨ ? ਇਸ ਲਈ ਕਿ ਫਲਡਜ਼ ਆਉਣ ਤੋਂ ਪਹਿਲਾਂ ਹੀ ਪਰੋਟੈਕਸ਼ਨ ਹੋ ਜਾਵੇ ਅਤੇ ਪੈਸਾ ਵੀ ਥੋੜ੍ਹਾ ਖਰਚ ਹੋਵੇ ਕਿਉਂ ਜੋ ਫਰਵਰੀ ਵਿਚ ਵਕਤ ਖੁਲ੍ਹਾ ਹੁੰਦਾ ਹੈ ਅਤੇ ਕੰਮ ਠੀਕ ਢਗ ਨਾਲ ਹੋ ਸਕੰਦਾ ਹੈ। ਲੇਕਿਨ ਇਥੇ ਪੰਜਾਬ ਵਿਚ ਹਰ ਕੰਮ ਉਲਟ ਹੁੰਦਾ ਹੈ। ਮੈਂ ਵਜ਼ੀਰ ਆਬਪਾਸ਼ੀ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਮਹਿਕਮੇ ਵਿਚ ਬਹੁਤ ਨੁਕਸ ਹਨ ਅਤੇ ਹਰ ਸਾਲ ਲਖਾਂ ਕਰੋੜਾਂ ਰੁਪਏ ਜ਼ਾਇਆ ਹੁੰਦੇ ਹਨ (ਘੰਟੀ) ਉਥੇ ਸੈਂਟਰ ਵਿਚ ਕੰਟਰੈਕਟ ਸਿਸਟਮ ਨਾਲ ਕੰਮ ਚਲਦਾ ਹੈ ਲੇਕਿਨ ਇਥੇ ਇਰੀਗੇਸ਼ਨ ਵਾਲੇ ਵਰਕ ਚਾਰਜ ਸਿਸਟਮ ਨਾਲ ਕੰਮ ਕਰਦੇ ਹਨ। ਅੰਗਰੇਜ਼ ਸਰਕਾਰ ਨੇ ਇਹ ਸਿਸਟਮ ਇਸ ਲਈ ਰਖਿਆ ਸੀ ਕਿ ਜਿਸ ਠੇਕੇਦਾਰ ਨੂੰ ਉਹ ਪਸੰਦ ਕਰਨ ਉਸਨੂੰ ਕੰਮ ਦੇ ਦੇਣ। ਹੁਣ ਇਹ ਚੀਜ਼ ਹੈ ਕਿ ਸੈਂਟਰਲ ਗੌਰਮਿੰਟ ਵਿਚ ਤੇ ਮਿਲਟਰੀ ਵਿਚ ਕਿਤੇ ਵਰਕ ਚਾਰਜ ਸਿਸਟਮ ਨਹੀਂ ਹੈ। ਪੰਜਾਬ ਹੀ ਇਕ ਐਸੀ ਸਟੇਟ ਹੈ ਜਿਥੇ ਇਹ ਸਿਸਟਮ ਚਲਦਾ ਹੈ ਅਤੇ ਲਖਾਂ ਰੁਪਏ ਦੇ ਕੰਮ ਇਸ ਬੇਸਿਜ਼ ਤੇ ਦਿਤੇ ਜਾਂਦੇ ਹਨ।

ਇਹ ਸਿਸਟਮ ਐਸਾ ਹੈ ਕਿ ਜਦੋਂ ਠੇਕੇਦਾਰ ਚਾਹੇ ਉਹ ਛਡ ਕੇ ਚਲਾ ਜਾਵੇ ਅਤੇ ਜਦੋਂ ਇਹ ਚਾਹੁਣ ਉਸ ਨੂੰ ਕਢ ਦੇਣ। ਇਹ ਇਸ ਲਈ ਕਰਦੇ ਹਨ ਕਿ ਫਲੱਡਜ਼ ਦੇ ਨੇੜੇ ਇਹ ਕੰਮ ਸ਼ੁਰੂ ਕਰਦੇ ਹਨ ਇਸ ਲਈ ਗਬਨ ਕਰਨ ਦਾ ਮੌਕਾ ਮਿਲਦਾ ਹੈ। ਅੰਮ੍ਰਿਤਸਰ ਵਿਚ ਤੁਸੀਂ ਵੇਖਿਆ ਹੈ ਕਿ ਕਿਸ ਤਰ੍ਹਾਂ ਸਪੱਰ ਬਣਾਇਆ ਗਿਆ ਅਤੇ ਕਿਸ ਤਰ੍ਹਾਂ ਤਾਰ ਇਸਤੇਮਾਲ ਕੀਤੀ ਗਈ। ਉਥੇ ਪੱਥਰ ਪਾਕੇ ਤਾਰ ਦਾ ਜਾਲ ਬਣਾਕੇ ਸਪੱਰ ਬਣਾਉਣਾ ਸੀ। ਚੂੰਕਿ ਪਥਰ ਚੋਰੀ ਕਰਨਾ ਸੀ ਪੱਥਰ ਘਟ ਪਾਇਆ ਗਿਆ ਅਤੇ ਇਸ ਤਰ੍ਹਾਂ ਤਾਰ ਘਟ ਲਗੀ ਤੇ ਉਹ ਬਚ ਗਈ। ਬਜਾਏ ਇਸਦੇ ਕਿ ਉਸਨੂੰ ਬਲੈਕ ਮਾਰਕਿਟ ਵਿਚ ਵੇਚ ਦਿੰਦੇ ਇਨ੍ਹਾਂ ਦੇ ਮਹਿਕਮੇ ਵਾਲਿਆਂ ਨੇ ਉਹ ਤਾਰ ਦਰਿਆ ਵਿਚ ਸੁੱਟ ਦਿਤੀ.....

**Mr. Speaker** : This case is sub-judice. Therefore, please do not refer to it.

**Sardar Lachhman Singh Gill** : If it is sub-judice, then I will not refer to it. ਮੈਂ ਤਾਂ ਇਨ੍ਹਾਂ ਦੀ ਪਾਲੀਸੀ ਦਸ ਰਿਹਾ ਹਾਂ ਕਿ ਕੀ ਹੈ।

**Mr. Speaker** : Please wind up now.

**ਸਰਦਾਰ ਲਛਮਣ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਦੋ ਤਿੰਨ ਕਨਕਰੀਟ ਪਰੋਪੋਜ਼ਲਜ਼ ਦੇ ਕੇ ਖਤਮ ਕਰਦਾ ਹਾਂ।

**श्री अध्यक्ष** : आप तो इनके घर के भेदी हैं। आप ऐसी बातें न करें। (The hon. Member knows the inner secrets of this Department. He should not disclose such things here.)

**Sardar Lachhman Singh Gill** : Sir, On the basis of my experience, I am making a proposal to the Government. ਪਹਿਲੀ ਤਜਵੀਜ਼ ਮੇਰੀ ਇਹ ਹੈ ਕਿ ਇਹ ਵਰਕ ਚਾਰਜ ਸਿਸਟਮ ਬਿਲਕੁਲ ਬੰਦ ਹੋਣਾ ਚਾਹੀਦਾ ਹੈ। ਹਰ ਕੰਮ ਟੈਂਡਰ ਨਾਲ ਕਰਕੇ ਦੇਣਾ ਚਾਹੀਦਾ ਹੈ, ਬਾਕਾਇਦਾ ਐਗਰੀਮੈਂਟ ਹੋਣਾ ਚਾਹੀਦਾ ਹੈ ਅਤੇ ਸਿਕਿਉਰਿਟੀ ਹੋਣੀ ਚਾਹੀਦੀ ਹੈ ਤਾਕਿ ਕੋਈ ਇਕ ਦੂਜੇ ਨੂੰ ਡਸੀਵ ਨਾ ਕਰ ਸਕੇ। ਇਸ ਤੋਂ ਇਲਾਵਾ ਕੰਮ ਦਾ ਟੈਕਨੀਕਲ ਚੈਕਰ ਵੀ ਹੋਣਾ ਚਾਹੀਦਾ ਹੈ। ਸਾਡਾ ਮੁਲਕ ਹੀ ਅਜਿਹਾ ਹੈ ਜਿਥੇ ਕਿ ਭਾਵੇਂ ਕਿਸੇ ਨੂੰ ਉਸ ਮਹਿਕਮੇ ਦੀ ਏ, ਬੀ, ਸੀ, ਨਾ ਆਉਂਦੀ ਹੋਵੇ, ਪਰ ਉਸਨੂੰ ਚੁਕ ਕੇ ਮੰਤਰੀ ਬਣਾ ਦਿਤਾ ਜਾਂਦਾ ਹੈ। ਜਿਸਨੂੰ ਮੈਡੀਕਲ ਦੀ ਵਾਕਫੀਅਤ ਹੈ ਉਸਨੂੰ ਹੈਲਥ ਦਾ ਵਜ਼ੀਰ ਬਣਾਉਣਾ ਚਾਹੀਦਾ ਹੈ ਅਤੇ ਹਰ ਮਨਿਸਟਰ ਇਤਨਾ ਕਾਬਲ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਮਹਿਕਮੇ ਦਾ ਕੰਮ ਸਮਝ ਸਕੇ। ਜੇਕਰ ਵਜ਼ੀਰ ਇਸ ਕਾਬਲ ਨਹੀਂ ਹੈ ਤਾਂ ਟੈਕਨੀਕਲ ਮਹਿਕਮੇਂ ਵਾਲਿਆਂ ਨੂੰ ਖੁਲ੍ਹੀ ਛੁਟੀ ਹੁੰਦੀ ਹੈ ਕਿ ਜੋ ਮਰਜ਼ੀ ਸਿਆਹ ਸਫੈਦ ਕਰਨ। ਸੈਂਟਰਲ ਗੌਰਮੈਂਟ ਵਿਚ ਉਨ੍ਹਾਂ ਐਡ-ਵਾਈਜ਼ਰੀ ਕਮੇਟੀਆਂ ਰਖੀਆਂ ਹੋਈਆਂ ਹਨ ਜਿਨ੍ਹਾਂ ਵਿਚ ਟੈਕਨੀਕਲ ਮੈਂਬਰ ਹੁੰਦੇ ਹਨ ਅਤੇ ਉਨ੍ਹਾਂ ਨੇ ਚੀਫ ਟੈਕਨੀਕਲ ਐਡਵਾਈਜ਼ਰਜ਼ ਰਖੇ ਹੋਏ ਹਨ। ਮੈਂ ਅਰਜ਼ ਕਰਦਾ ਹਾਂ ਕਿ ਤੁਸੀਂ ਵੀ ਇਸ ਤਰ੍ਹਾਂ ਕਰੋ ਅਤੇ ਹਰ ਮਹਿਕਮੇ ਵਾਸਤੇ ਕਾਬਲ ਮੈਂਬਰਾਂ ਦੀ ਐਡਵਾਈਜ਼ਰੀ ਕਮੇਟੀ ਬਣਾਉ। ਸਰਕਾਰ ਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਚੂੰਕਿ ਉਨ੍ਹਾਂ ਦੀ ਮੈਜਾਰਿਟੀ ਹੈ ਇਸ ਲਈ ਸਾਰੀ ਦੁਨੀਆਂ ਦੀ ਅਕਲ ਉਨ੍ਹਾਂ ਵਿਚ ਆ ਗਈ ਹੈ ਅਤੇ ਦੂਜੇ ਪਾਸੇ ਜੋ ਮੈਂਬਰ ਬੈਠੇ ਹਨ ਚਾਹੇ ਉਹ ਕਿਤਨੇ ਕਾਬਲ ਹਨ ਉਨ੍ਹਾਂ ਦੀ ਸਲਾਹ ਨਹੀਂ ਲੈਣੀ।

**Mr. Speaker** : Please wind up now.

**ਸਰਦਾਰ ਲਛਮਣ ਸਿੰਘ ਗਿੱਲ** : ਚੰਗਾ ਜੀ। ਤੇ ਮੈਂ ਅਰਜ਼ ਕਰਦਾ ਹਾਂ ਕਿ ਹਰ ਮਹਿਕਮੇ ਲਈ ਇਕ ਐਡਵਾਈਜ਼ਰੀ ਕਮੇਟੀ ਮੁਕਰਰ ਕਰੋ ਤਾਕਿ ਜਿਤਨੇ ਗਲਤ ਕੰਮ ਹੁੰਦੇ ਹਨ ਉਹ ਰੋਕੇ ਜਾ ਸਕਣ। ਇਨ੍ਹਾਂ ਅਲਫਾਜ਼ ਨਾਲ ਮੈਂ ਅਰਜ਼ ਕਰਕੇ ਬੈਠਦਾ ਹਾਂ ਕਿ ਇਹ ਸਪਲੀਮੈਂਟਰੀ ਬਜਟ ਇਹ ਐਸ਼ੋਰੈਂਸ ਲੈਕੇ ਪਾਸ ਕਰਨਾ ਚਾਹੀਦਾ ਹੈ ਕਿ ਉਹ ਅੱਗੇ ਨੂੰ ਇਨ੍ਹਾਂ ਖਾਮੀਆਂ ਨੂੰ, ਜੋ ਅਸੀਂ ਦਸੀਆਂ ਹਨ, ਦੂਰ ਕਰਨਗੇ। ਜੇਕਰ ਸਰਕਾਰ ਐਸ਼ੋਰੈਂਸ ਨਹੀਂ ਦਿੰਦੀ ਤਾਂ ਇਹ ਬਜਟ ਬਿਲਕੁਲ ਪਾਸ ਨਹੀਂ ਕਰਨਾ ਚਾਹੀਦਾ।

श्री रूप लाल मेहता (पलवल) : स्पीकर साहिब, मैं आपका बहुत मशकूर हूं जो आपने मुझे अपने ख्यालात का इजहार करने का मौका दिया है, मैं अपने वित्त मन्त्री महोदय को यह सप्लीमैंट्री बजट पेश करने के लिए मुबारिकबाद देता हूं क्योंकि उन्होंने यह एस्टीमेट प्रान्त की तरक्की के कार्यों के लिए रखे हैं। मैं इस के साथ यह भी अर्ज करता हूं कि वित्त मन्त्री महोदय को मुख्तलिफ महकमों की तरफ से मांगे आई हैं और उन मांगों की बिना पर उन्होंने यह रुपया प्रोवाइड किया है। कुछ आइटम्ज़ ऐसी हैं जिन के बारे में मैं कह सकता हूं कि उन महकमों में पिछले साल का रुपया ही खर्च नहीं किया लेकिन दुबारा फिर मांग लिया। उनकी तरफ मैं वित्त मन्त्री महोदय का ध्यान दिलाना चाहता हूं मिसाल के तौर पर पिछले साल इस सदन से होम गार्डज़ के लिए 24 लाख 33 हज़ार रुपए मन्जूर करवाए गए थे लेकिन वह रुपया पूरा खर्च नहीं किया गया और अब फिर 14 लाख रुपया मांगा जा रहा है। आखिर पता तो लगे कि यह रुपया कहां और कैसे खर्च हो रहा है। मैं तो समझता हूं फ़जूलखर्चियां हो रही हैं। सुबह रक्षा दल के बारे में रे सवाल पूछे जा रहे थे और तरह तरह की क़यास आराइयां हो रही थीं। मैं मानता हूं कि एमरजैंसी है और उसके नाम पर रक्षा दल और होम गार्डज को ज्यादा से ज्यादा रुपया देना चाहिए। लेकिन इस का मतलब यह नहीं कि एमरजैंसी के नाम पर रुपया लेकर उसे ज़ाया किया जाए। पिछले दिनों आपने अखबारों में पढ़ा होगा कि हमारे प्रांत की सरकार में जिस एक खास मन्त्री को बदउनवानियों की बिना पर मन्त्रिमण्डल से बरखास्त किया था उसे अब चीफ एडवाइज़र मुकर्रर किया है और..

**Mr. Speaker** : Please keep your Gurgaon politics to yourself and do not mention it here.

श्री रूप लाल मेहता : मेरा कहने का मतलब यह है कि मुझे डर है कि यह जो 14 लाख रुपया मांगा जा रहा है वह इस किस्म के एडवाइज़रों पर खर्च होना है, उनके टूर पर खर्च होना है, भत्तों पर खर्च होना है और यह अननैसैसरी बोझ है (*Cheers from the oposition.*) मैं स्पीकर साहिब आपके द्वारा अपनी सरकार को बताना चाहता हूं कि हम जनता की गाढ़े पसीने की कमाई को इस तरह खर्च करने की इजाजत नहीं दे सकते।

इसके अलावा मैं ने, इंडस्ट्री की मद के बारे में कट मोशन दे रखी है। इस से मेरा मकसद यह है कि मैं इस सिलसिले में जो कुछ मेरे हलके में हो रहा उसकी तरफ सरकार का ध्यान दिलाऊं। यह ठीक है इंडस्ट्री के काम बड़ी तेज़ी से हो रहे हैं और पंजाब में उद्योग की तरक्की हो रही है। लेकिन मैं यह अर्ज करना चाहता हूं कि सरकार ने 1963 के शुरू में पलवल में रूरल इंडस्ट्रियल एस्टेट बनाने का फैसला किया था लेकिन मुझे यह देख कर बहुत अफसोस हुआ है कि उसके लिए एक पैसा भी इस बजट में नहीं रखा गया है। इन हालात में यह कैसे समझा जा सकता है कि यह सरकार पसमांदा ईलाकों की तरक्की कर रही है। इसके बरअक्स हालत यह है कि कर्जों की मद नीचे एक प्राइवेट कम्पनी को जिसका नाम रानी शेवर प्राइवेट लिमिटिड कम्पनी है दो लाख रुपया पोल्ट्री फार्म के लिए कर्जा दिया जा रहा है।

स्पीकर साहिब, मैं सरकार का ध्यान एक बात की ओर दिलाना चाहता हूं। पलवल ब्लाक समिति ने पंजाब सरकार से एक प्रस्ताव से 5 लाख रुपए मांगे थे जिससे पलवल से चंदोट की सड़क बन सके। इस के साथ ही एस. ई. से और पंचायती राज विभाग से 3 लाख और तेरह हजार रुपये मांगे थे ताकि इस रुपये से बाकी की लिंक रोड्ज़ तैयार की जाए। इस के साथ यह भी प्रार्थना की गई थी कि यह लोन बीस सालों में वापिस लिया जाए। लेकिन बड़े अफसोस से कहना पड़ता है इस के बारे कुछ भी सुनवाई नहीं हुई है। मैं अर्ज़ करना चाहता हूं कि सप्लीमैंट्री एस्टीमेट्स में भी कई डिमांडे आती हैं लेकिन सरकार ने गुड़गांव ज़िला के फ्लड्ज़ के बारे में कोई प्रोवीज़न नहीं दिया है। पिछले सैशन में भी मैं ने प्रार्थना की थी। उस वक्त कहा गया था कि 5 लाख रुपया सोलड़े के लोगों को आबाद करने के लिए दिया जाए। फिर 2 लाख रुपए रखे गए। लेकिन नैशनल एमरजैंसी आ जाने के बाद कहा गया कि इस वक्त फंड्ज़ नहीं है इस लिए यह स्कीम बन्द हो गई। मैं मानता हूं कि हमारी सरकार प्रान्त की तरक्की के लिए बहुत कुछ करने जा रही है। लेकिन मुझे बहुत अफसोस से कहना पड़ता है कि मुर्गी पालन के लिए एक प्राइवेट कम्पनी को 2 लाख रुपये लोन के तौर पर दिए जा रहे हैं। अगर सरकार ने रुपया देना ही है तो 1,500 रुपए के हिसाब से कई हरिजनों को दिया जाता तो बेहतर था जिस से गरीब जनता भी लाभ उठाती। लेकिन इस के विरुद्ध कैनेडियन फर्म की कोलैबोरेशन से यह काम एक मेजर जनरल की स्त्री पोल्ट्रीफार्मिन्ग का काम कर रही है। उसे 2 लाख रुपये दिये गए हैं। इस के साथ ही फौजी किसानों की ज़मीन एक्वायर की गई है और यह ज़मीन उस फर्म को दी गई है। यह गरीबों के साथ बहुत बेइंसाफी हो रही है। मैं अर्ज़ करना चाहता हूं कि अगर कोई इंडस्ट्री विभाग तथा कार्पोरेशन से कर्ज़ लेता है तो उसे कर्ज़ा लेते वक्त सिक्योरिटी देनी पड़ती है लेकिन सरकार ने उस के साथ बहुत नर्मी बर्ती है। उसे कन्टैंजैंसी फण्ड से रुपया दिया गया है ताकि सिक्योरिटी का झगड़ा न उठाना पड़े। इस तरह करने से अननैसैसरी पंजाब के एक्सचैकर पर हैवी बर्डन पड़ रहा है। यह हैवी बर्डन मैं ही नहीं महसूस कर रहा बल्कि इस सदन के प्रायः सभी सदस्य महसूस कर रहे हैं। मैं पूछना चाहता हूं कि इस फर्म की क्या एसैट हैं ? मैं अर्ज़ करना चाहता हूं कि बड़ी फैमिली के तले गरीब लोगों को क्यों रौंधा जाता है ? यह कहां का न्याय है ?

स्पीकर साहिब, मैं अर्ज़ करना चाहता हूं कि इस वर्ष में गुड़गांव ज़िला में फ्लड्ज़ आए हैं उस ने इस इलाके में बहुत नुक्सान पहुंचाया है। खादर के 12 गांव सोलड दागपुर, राजपुर खादर आदि में पानी ही पानी खड़ा है। इस तरह तहसील नूह पलवल झिरका में फ्लड आए और 20, 30 गांव पानी से घिरे हुए हैं। पलवल सिवल लाइन, गवर्नमैंट हाई स्कूल के चारों तरफ पानी खड़ा है लेकिन सरकार ने इस पानी को निकालने का कोई प्रबन्ध नहीं किया। चौंची ड्रेन बिलकुल नाकामयाब साबित हुई है। लिंक ड्रेन नहीं बनी। सरकार को इस तरफ ध्यान देना चाहिए। पलवल ब्लाक को रूरल इंडस्ट्री ब्लाक डीक्लेयर किया हुआ है लेकिन इंडस्ट्रीज़ हैड के नीचे कोई प्रोवीजन नहीं किया गया। मैं जानता हूं कि सरकार इंडस्ट्री को बढ़ाने के लिए प्रोत्साहन देती है लेकिन हमारे इलाके को इगनोर किया जा रहा है। मैं अर्ज़ करना चाहता हूँ कि हमें

on earlier occasions but were stated to have been revived for the purpose of justifying this inquiry.

It is not quite clear whether the majority is just mentioning the allegat a of Dr. Partap Singh or they are giving any finding on this point. If it is interpreted as a finding, it is submitted that there is no material to substantiate this.

52. The majority have relied a great deal on the tape-record renderings produced by Dr. Partap Singh of certain alleged talks between him and some other persons. It is submitted that the rendering of the tape-records filed by Dr. Partap Singh are of no value. In this connection, the following extract from the High Court judgement is apposite and reproduced:

"Now it has been held by Bhandari C.J. in Rup Chand v. Mahabir Parshad 1956 P.L.R. 441, that a statement recorded on a tape recorder is admissible in evidence, but without subscribing to this opinion, it may be stated straight way that this mechanical process of obtaining statements is fraught with possibilities of such tampering as to render a statement or conversation something quite contrary to what might have been stated by the speaker originally or in the first instance. After a statement or a conversation has been recorded, the tape can be replayed and in most tape-recorders by reverse playing the recording cleared or wiped off. This means that words or sentences can be tampered with. After tampering the tampered tape can be replayed on another tape-recorder and the second tape will produce recorded statement or conversation which will appear to be natural in continuity but which has in fact been so tampered with that it has lost its value as a correct representation of statement or conversation. If reliance is placed upon no more than record of statement or conversation on the tape, it cannot be said to be basically reliable evidence. The only way to ensure the veracity of such statement or conversation is to examine the person whose statement or conversation has been tape-recorded, to put the recording to him, and then to let him say what he has to say about the same. Without this to proceed to rely upon such piece of evidence is to tread on extremely unreliable ground. This is a writ petition and it not being a suit there has been no question of examining witness and consequently those whose statements or conversations are said to have been recorded on the tapes filed in Court have not been examined with regard to the same. If confronted with such statements or conversations they might well have turned round and proved the falsity of whole or part of such statements or conversations. So without going into the questions of admissibility of such evidence, the recordings, without examination of the persons whose statements or conversations have been recorded, cannot be taken as reliable piece of evidence which can be depended upon.

When questioned at the bar in the Supreme Court, Dr. Partap Singh admitted that the tape-records could be tampered within the manner mentioned in the

[Home Minister]

High Court judgement. In the circumstances, an affidavit of a person like him is clearly inadequate to vouchsafe the authenticity of the tape-records relied upon in the case. It is true that the State Government reproduced the tape-recorded talks on their machine with the permission of the High Court. But this reproduction was indistinct and therefore little could be made out of the alleged conversations.

53. Before concluding it is appropriate to mention that apart from complaints of Dr. Partap Singh's avarice, misconduct and corruption it was reported to the Chief Minister by Dr. Gopi Chand Bhargava, Minister of Finance, that he was misbehaving with lady nursing candidates who had to be medically examined by him. He was reprimanded by the Chief Minister and it was for the above reason that a general circular was issued that no lady should be examined by Civil Surgeons except in the presence of a lady doctor or a nurse.

54. In conclusion it is submitted that it is true that where there is a division of opinion between the Judges, the final order follows the judgement of the majority. Any one who is not bound to act upon the order, but is called upon to exercise his own judgement, is not only entitled but ought to look at the minority opinion, in this case two as against three, and test the logic of the majority pronouncement for himself by the reasoning of the minority. If on such material as there was before the Supreme Court there could be only so marginal success for Dr. Partap Singh the facts from the file are such as to convince any one that if they were to be taken into account, the decision would certainly have been in accordance with the minority view, arrived at even without those facts. The judgement does not preclude any other authority not bound by it from looking at all the available material put before it and coming to a different conclusion which in this matter all that material clearly points to. From all that has been stated above, it will be appreciated that the Chief Minister acted throughout in accordance with the correct and best principles of just administration.

MOHAN LAL

**Chaudhri Hardwari Lal :** Mr. Speaker, will it be open to discussion ?

**Mr. Speaker :** According to the arrangement arrived at, this statement was to be made before the discussion of no-confidence motion and the statement will also be discussed during the course of discussion on the no-confidence motion.

**Chaudhri Hardwari Lal :** But, Sir, there is a difficulty. There is a whip according to which some of us cannot speak on the no-confidence motion.

**Mr. Speaker :** This is a matter between the hon. Member and his party.

**Chaudhri Hardwari Lal :** Sir, it has great relevance with the point that I have to make.

**Mr. Speaker :** The hon. Member can represent to his party.

**Chaudhri Hardwari Lal :** That is right. But it may not be possible for some of us to take part in the debate on the no-confidence motion. Therefore, Sir, I would request that there should be separate time for the discussion of the statement which has been laid by the Home Minister on the Table of the House. The statement is highly contentious.

**Mr. Speaker :** The hon. Member may not speak on the no-confidence motion. He can speak on the statement alone.

**Mr. Speaker :** Sardar Jangir Singh 'Joga'.

---

## NO CONFIDENCE MOTION

**ਕਾਮਰੇਡ ਜੰਗੀਰ ਸਿੰਘ ਜੋਗਾ** (ਤਲਵੰਡੀ ਸਾਬੋ) : ਸਪੀਕਰ ਸਾਹਿਬ, ਕਮਿਊਨਿਸਟ ਅਸੈਂਬਲੀ ਗਰੁਪ ਵੱਲੋਂ ਮੈਂ ਗੌਰਮੈਂਟ ਦੇ ਵਿਰੁਧ ਬੇਪਰਤੀਤੀ ਦਾ ਮਤਾ ਪੇਸ਼ ਕਰਦਾ ਹਾਂ।

"ਇਹ ਹਾਊਸ ਮੰਤਰੀ ਮੰਡਲ ਦੇ ਬਾਰੇ ਸਮੁਚੇ ਤੌਰ ਤੇ ਬੇਪਰਤੀਤੀ ਜ਼ਾਹਿਰ ਕਰਦਾ ਹੈ ।"

(This House expresses its want of confidence in the Ministry as a whole.) ਉਸ ਦੀਆਂ ਵਜੂਹਾਤ ਇਹ ਹਨ :—

(i) ਕਾਂਗਰਸ ਸਰਕਾਰ ਸੂਬੇ ਵਿਚ ਇੰਤਹਾ ਦਰਜੇ ਦੀ ਕੁਰਪਸ਼ਨ ਫੈਲਾਉਣ ਦੀ ਅਤੇ ਸ਼ਾਸਨ ਵਿਚ ਨਾਜਾਇਜ਼ ਦਖਲ ਦੇਣ ਦੀ ਜ਼ਿਮੇਵਾਰ ਹੈ।

(ii) ਇਸ ਦੇ ਇਲਾਵਾ ਇਹ ਸਰਕਾਰ ਲੋਕਾਂ ਤੋਂ ਸੇਲਜ਼ ਟੈਕਸ, ਅਨਾਜ ਤੇ ਟੈਕਸ, ਜਨਰਲ ਬਿਕਰੀ ਟੈਕਸ ਵਿਚ ਵਾਧਾ ਕਰਨ ਦੀ ਅਤੇ ਹੋਰ ਨਾਜਾਇਜ਼ ਤੌਰ ਤੇ ਪੈਸੰਜਰ ਟੈਕਸ ਲਗਾਉਣ ਦੀ ਜ਼ਿਮੇਵਾਰ ਹੈ। ਏਸੇ ਤਰ੍ਹਾਂ ਵਪਾਰਕ ਫਸਲਾਂ ਅਤੇ ਬਿਜਲੀ ਤੇ ਸਪੈਸ਼ਲ ਲੈਵੀ ਲਾ ਕੇ ਲੋਕਾਂ ਤੇ ਬੋਝ ਪਾਇਆ ਹੈ ਔਰ ਜਿਹੜੀ ਦਸਵੀਂ ਤਕ ਫੀਸ ਮੁਆਫੀ ਦੀ ਰਿਆਇਤ ਦਿੱਤੀ ਸੀ ਉਹ ਵਾਪਿਸ ਲੈ ਲਈ ਹੈ।

**ਸ਼੍ਰੀ ਸਪੀਕਰ :** ਜੋਗਾ ਸਾਹਿਬ, ਗ੍ਰਾਊਂਡਜ਼ ਪੜ੍ਹਨ ਦੀ ਲੋੜ ਨਹੀਂ ਤੁਸੀਂ ਆਪਣੀ ਸਪੀਚ ਕਰੋ। (The hon. Member need not read the grounds of no-confidence motion. He may make a speech.)

**ਕਾਮਰੇਡ ਜੰਗੀਰ ਸਿੰਘ ਜੋਗਾ :** ਸਪੀਕਰ ਸਾਹਿਬ, ਜੋ ਬੇਪਰਤੀਤੀ ਦਾ ਮਤਾ ਅਸੀਂ ਅੱਜ ਪੇਸ਼ ਕੀਤਾ ਹੈ ਇਸ ਦੇ ਕੁਝ ਬੁਨਿਆਦੀ ਕਾਰਣ ਹਨ। ਅੱਜ ਅਸੀਂ ਸਮਝਦੇ ਹਾਂ ਕਿ ਚੀਨ ਤੇ ਪਾਕਸਤਾਨ ਤੋਂ ਸਾਡੇ ਮੁਲਕ ਨੂੰ ਬੜਾ ਭਾਰੀ ਖਤਰਾ ਹੈ। ਲੇਕਿਨ ਕਈ ਆਦਮੀ ਇਸ ਗਲ ਦਾ ਪਰਚਾਰ ਕਰਦੇ ਹਨ ਕਿ ਸਾਨੂੰ ਪਾਕਸਤਾਨ ਦੇ ਨਾਲ ਡਿਫੈਂਸ ਸਾਂਝਾ ਕਰ ਲੈਣਾ ਚਾਹੀਦਾ ਹੈ ਅਤੇ ਕਸ਼ਮੀਰ ਛਡਣ ਦੀਆਂ ਦਲੀਲਾਂ ਵੀ ਦਿੰਦੇ ਹਨ। ਉਨ੍ਹਾਂ ਦੇ ਨਾਲ ਅਸੀਂ ਸਹਿਮਤ ਨਹੀਂ ਹਾਂ। ਬਾਕੀ ਜਿਹੜੇ ਕੌਮੀ ਜਮਹੂਰੀਅਤ ਦੀ ਪਾਲਿਸੀ ਦੇ ਹਾਮੀ ਹਨ, ਨਿਰਪਖਤਾ ਵਿਚ ਵਿਸ਼ਵਾਸ ਰਖਦੇ ਹਨ ਅਸੀਂ ਉਨ੍ਹਾਂ ਨੂੰ ਆਪਣੇ ਸੱਜਣ ਸਮਝਦੇ ਹਾਂ। ਪੰਜਾਬ ਦੇ ਵਿਚ ਜਿਹੜਾ ਕੌਮੀ ਰਖਿਆ ਲਈ ਕੰਮ ਹੋਇਆ ਹੈ ਅਸੀਂ ਉਸ ਦੀ ਸ਼ਲਾਘਾ ਕਰਦੇ ਹਾਂ (ਸਰਕਾਰੀ ਬੈਂਚਾਂ ਵੱਲੋਂ ਤਾੜੀਆਂ)। ਏਸ ਕੌਮੀ ਰਖਿਆ ਫੰਡ ਵਿਚ ਜਿਹੜਾ ਹੁਕਮਰਾਨ ਪਾਰਟੀ ਨੇ ਹਿੱਸਾ ਪਾਇਆ ਹੈ ਅਸੀਂ ਉਸ ਦੀ ਵੀ ਸ਼ਲਾਘਾ ਕਰਦੇ ਹਾਂ। ਬਾਕੀ ਪੰਜਾਬ ਦੇ ਲੋਕਾਂ ਨੇ ਜਿਸ ਉਤਸ਼ਾਹ ਦੇ ਨਾਲ ਰਖਿਆ ਫੰਡ ਦੇ ਸਿਲਸਿਲੇ ਵਿਚ ਮਦਦ ਕੀਤੀ ਹੈ ਉਸ ਦੀ ਤਾਰੀਫ ਕੀਤੇ ਤੋਂ ਬਿਨਾਂ ਵੀ ਅਸੀਂ ਨਹੀਂ ਰਹਿ ਸਕਦੇ ਪਰ, ਸਪੀਕਰ ਸਾਹਿਬ, ਪੰਜਾਬ ਦੀ ਵਜ਼ਾਰਤ ਬਦਲਨੀ ਜ਼ਰੂਰੀ ਹੈ ਕਿਉਂਕਿ ਇਹ ਤਬਦੀਲੀ ਕਰਨ ਤੋਂ ਬਿਨਾਂ ਪੰਜਾਬ ਦੇ ਵਿਚ ਜੋ ਚੰਗਾ ਕੰਮ ਹੋਇਆ ਹੈ ਉਸ ਨੂੰ ਕਾਇਮ ਰਖਣਾ ਔਰ ਅਗਾਂਹ ਲਈ ਚੰਗਾ ਕੰਮ ਕਰਨਾ ਅਸੰਭਵ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਵਜ਼ਾਰਤ ਦੇ ਨਾਲ ਡੂੰਘੇ ਮਤਭੇਦ ਹਨ ਅਤੇ ਇਹ ਮਤਭੇਦ ਜ਼ਾਤੀ ਨਹੀਂ ਹਨ, ਅਸੂਲੀ ਹਨ। ਸਾਡੀ ਪਾਰਟੀ ਪਾਲਿਸੀਆਂ ਦੀ ਲੜਾਈ ਲੜਦੀ ਹੈ ਅਤੇ ਜ਼ਾਤੀ ਲੜਾਈ ਨਹੀਂ ਲੜਦੀ ਹੈ। ਇਸ ਮਤੇ ਦੀ ਮੰਜ਼ੂਰੀ ਤੋਂ ਪਹਿਲਾਂ ਅਤੇ ਬਾਅਦ ਵੀ ਐਸੇ ਹਾਲਾਤ ਹੋਏ ਹਨ ਕਿ ਸਾਡੀ ਰਾਏ ਵਿਚ ਇਨ੍ਹਾਂ ਹਾਲਾਤ ਦੇ ਪੇਸ਼ੇਨਜ਼ਰ ਮੁਖ ਮੰਤਰੀ ਸਾਹਿਬ ਨੂੰ ਛੇਤੀ ਹੀ ਗੱਦੀ ਛਡ ਦੇਣੀ ਚਾਹੀਦੀ ਸੀ ਅਤੇ ਸਾਨੂੰ ਉਮੀਦ ਵੀ ਸੀ ਕਿ

[ਕਾਮਰੇਡ ਜੰਗੀਰ ਸਿੰਘ ਜੋਗਾ]

ਉਹ ਗੱਦੀ ਛਡ ਵੀ ਦੇਣਗੇ ਅਤੇ ਸਾਨੂੰ ਇਸ ਮੋਸ਼ਨ ਤੇ ਬਹਿਸ ਕਰਨ ਦੀ ਲੋੜ ਨਹੀਂ ਪਵੇਗੀ ਲੇਕਿਨ ਉਹ ਉਸੇ ਤਰ੍ਹਾਂ ਗੱਦੀ ਨਾਲ ਚਿਮੜੇ ਹੋਏ ਹਨ ਅਤੇ ਛਡਣ ਦਾ ਨਾਮ ਹੀ ਨਹੀਂ ਲੈਂਦੇ ਹਨ। ਸੁਪਰੀਮ ਕੋਰਟ ਦੀ ਜਜਮੈਂਟ ਤੋਂ ਬਾਅਦ ਇਹ ਗਲ ਬਿਲਕੁਲ ਭੁਲੇਖੇ ਵਾਲੀ ਨਹੀਂ ਰਹੀ ਕਿ ਪੰਜਾਬ ਵਿਚ ਰਾਜ ਪਰਬੰਧ ਦੀ ਕ ਹਾਲਤ ਹੈ: ਡਾਕਟਰ ਪਰਤਾਪ ਸਿੰਘ ਦੇ ਕੇਸ ਵਿਚ ਸੁਪਰੀਮ ਕੋਰਟ ਨੇ ਸਾਫ ਤੌਰ ਤੇ ਕਿਹਾ ਹੈ ਕਿ ਮੁੱਖ ਮੰਤਰੀ ਦੀ ਪਤਨੀ ਸਲਾਈ ਦੀ ਮਸ਼ੀਨ ਤੇ ਰੀਝ ਗਈ ਹੈ ਅਤੇ ਮਹਿੰਗੀਆਂ ਦਵਾਈਆਂ ਸੁਗਾਤ ਦੇ ਰੂਪ ਵਿਚ ਲੈਂਦੀ ਰਹੀ ਹੈ। ਇਸ ਮੁਖ ਮੰਤਰੀ ਨੇ ਫੇਰ ਸੁਪਰੀਮ ਕੋਰਟ ਦੇ ਫੈਸਲੇ ਤੋਂ ਬਚਣ ਦੀ ਖਾਤਰ ਸ੍ਰੀ ਕਪੂਰ ਨੂੰ ਚਾਰ ਸਾਲ ਮਗਰੋਂ ਬਹਾਲ ਕੀਤਾ ਤਾਕਿ ਇਸ ਕੇਸ ਵਿਚ ਵੀ ਇਨ੍ਹਾਂ ਨੂੰ ਮੂੰਹ ਦੀ ਨਾ ਖਾਣੀ ਪਵੇ। ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਮਹਿਜ਼ ਰਗੜਾ ਦੇਣ ਦੀ ਖਾਤਰ ਚਾਰ ਸਾਲ ਤਕ ਮੁਅੱਤਲ ਰਖਿਆ ਹੈ। ਇਨ੍ਹਾਂ ਹਾਲਾਤ ਵਿਚ ਜੇਕਰ ਉਨ੍ਹਾਂ ਨੂੰ ਜ਼ਰਾ ਵੀ ਅਖਲਾਕ ਦਾ ਇਹਤਰਾਮ ਹੁੰਦਾ ਤਾਂ ਉਹ ਗੱਦੀ ਛਡ ਦਿੰਦੇ ( *cheers from the Opposition* ) ਜੇਕਰ ਉਹ ਉਸ ਤਰ੍ਹਾਂ ਛਡਣ ਵਿਚ ਬੇਇਜ਼ਤੀ ਸਮਝਦੇ ਸੀ ਤਾਂ ਉਹ ਕਾਮਰਾਜ ਪਲੈਨ ਤਹਿਤ ਜਿਸ ਦਾ ਅੱਜ ਸਾਰੇ ਦੇਸ਼ ਵਿਚ ਚਰਚਾ ਹੋ ਰਿਹਾ ਹੈ ਗੱਦੀ ਛਡ ਦਿੰਦੇ ਲੇਕਿਨ ਇਨ੍ਹਾਂ ਸਾਰੀਆਂ ਗੱਲਾਂ ਦੇ ਹੁੰਦੇ ਹੋਏ ਉਨ੍ਹਾਂ ਦਾ ਗੱਦੀ ਨਾਲ ਚਿਮੜੇ ਰਹਿਣਾ ਉਨ੍ਹਾਂ ਦੇ ਅਖਲਾਕ ਤੇ ਹੋਰ ਵੀ ਚਾਨਣ ਪਾਉਂਦਾ ਹੈ। ਹੁਣ ਮੈਂ ਆਪਣੇ ਮਤੇ ਵਲ ਆਉਂਦਾ ਹਾਂ। ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਸਾਡੇ ਮਤ ਭੇਦ ਜ਼ਾਤੀ ਨਹੀਂ ਸਗੋਂ ਪਾਲਿਸੀ ਤੇ ਹਨ ਤੇ ਅਸੂਲੀ ਹਨ। ਇਸ ਕਾਂਗਰਸ ਪਾਰਟੀ ਤੇ ਇਸ ਹਕੂਮਤ ਦੇ ਅਮਲਾਂ ਤੇ ਦਾਵਿਆਂ ਵਿਚਕਾਰ ਬਹੁਤ ਪਾੜਾ ਹੈ। ਵੈਸੇ ਤਾਂ ਇਹ ਪਾੜਾ ਹਰ ਥਾਂ ਤੇ ਹੈ ਲੇਕਿਨ ਸਾਡੇ ਪੰਜਾਬ ਵਿਚ ਇਹ ਪਾੜਾ ਸਭ ਤੋਂ ਵਧ ਹੈ। ਮੌਜੂਦਾ ਮੁਖ ਮੰਤਰੀ ਨੇ ਜਦੋਂ ਗੱਦੀ ਸਾਂਭੀ ਸੀ ਤਾਂ 14 ਨੁਕਤਾ ਪਰੋਗਰਾਮ ਲੋਕਾਂ ਸਾਹਮਣੇ ਰਖਕੇ ਐਲਾਨ ਕੀਤਾ ਸੀ ਕਿ ਮੈਂ ਪੰਜਾਬ ਨੂੰ ਸ਼ੁਧ ਰਾਜ ਦੇਵਾਂਗਾ ਅਤੇ ਕਿਸਾਨਾਂ ਦੇ ਸਾਰੇ ਦੁਖੜੇ ਹਲ ਕਰਾਂਗਾ ਤੇ ਉਨ੍ਹਾਂ ਨੂੰ ਇਨਸਾਫ ਦੇਵਾਂਗਾ ਅਤੇ ਉਨ੍ਹਾਂ ਦੀ ਜੂਨ ਸਵਾਰ ਦੇਵਾਂਗਾ। ਕਿਸਾਨਾਂ ਨੂੰ ਪੂਰੀ ਰਾਖੀ ਦੇਵਾਂਗਾ, ਜ਼ਮੀਨ ਤੇ ਸੀਲਿੰਗ ਕਿਸਾਨਾਂ ਦੇ ਹਕ ਨੂੰ ਮੁਖ ਰਖ ਕੇ ਲਾਵਾਂਗਾ ਤੇ ਸਾਂਝੀਵਾਲਤਾ ਦੀਆਂ ਵੀ ਉਨ੍ਹਾਂ ਨੇ ਬਹੁਤ ਗੱਲਾਂ ਕੀਤੀਆਂ ਸਨ। ਲੇਕਿਨ ਉਨ੍ਹਾਂ ਦੇ ਦਾਵ੍ਹਿਆਂ ਤੇ ਅਮਲਾਂ ਵਿਚ ਬਹੁਤ ਪਾੜਾ ਹੈ। ਪਿਛਲੀ ਕਾਂਗਰਸ ਵਜ਼ਾਰਤ ਆਪਣੀ ਪਾਰਟੀ ਦੇ ਲੋਕਾਂ ਲਈ ਹੋਰ ਅਸੂਲ ਵਰਤਦੀ ਸੀ ਤੇ ਵਿਰੋਧੀ ਪਾਰਟੀਆਂ ਨੂੰ ਕੁਚਲਦੀ ਸੀ ਲੇਕਿਨ ਕੈਰੋਂ ਸਾਹਿਬ ਦੇ ਰਾਜ ਵਿਚ ਕਾਂਗਰਸ ਪਾਰਟੀ ਵਾਲੇ ਵੀ ਹੁਣ ਅਪੋਜ਼ੀਸ਼ਨ ਵਾਲਿਆਂ ਨਾਲ ਰਗੜੇ ਜਾ ਰਹੇ ਹਨ ਤੇ ਉਨ੍ਹਾਂ ਦੀ ਵੀ ਉਹੋ ਦੁਰਦਸ਼ਾ ਹੋ ਰਹੀ ਹੈ ਜੋ ਵਿਰੋਧੀਆਂ ਦੀ ਹੁੰਦੀ ਸੀ। ਕਾਮਰੇਡ ਰਾਮ ਪਿਆਰਾ ਦੀ ਮਿਸਾਲ ਇਕ ਜਿਉਂਦੀ ਜਾਗਦੀ ਮਿਸਾਲ ਹੈ ਤੇ ਇਨ੍ਹਾਂ ਦੀ ਕੁਚਲਣ ਵਾਲੀ ਪਾਲਿਸੀ ਦੀ ਜ਼ਿੰਦਾ ਤਸਵੀਰ ਹੈ। ਮੈਂ ਇਸ ਬਾਰੇ ਬਹੁਤ ਨਹੀਂ ਕਹਿੰਦਾ ਕਿਉਂਕਿ ਇਹ ਕੇਸ ਅਦਾਲਤ ਵਿਚ ਹੈ ਲੇਕਿਨ ਕਾਮਰੇਡ ਸਾਹਿਬ ਖੁਦ ਦਸਣਗੇ ਕਿ ਕਿਸ ਤਰ੍ਹਾਂ ਇਸ ਦਿਨ ਦਿਹਾੜੇ ਸਦਰ ਥਾਣੇ ਦੇ ਸਾਹਮਣੇ ਉਨ੍ਹਾਂ ਤੇ ਕਾਤਲਾਨਾ ਹਮਲਾ ਕੀਤਾ ਗਿਆ ਅਤੇ ਕਿਉਂ ਕੀਤਾ ਗਿਆ। ਇਸ ਤੋਂ ਬਾਅਦ ਕਾਮਰੇਡ ਜੀ ਦੀ ਇਹ ਮੰਗ ਵੀ ਨਹੀਂ ਮੰਨੀ ਗਈ ਕਿ ਉਸਦੀ ਇਨਕੁਆਇਰੀ ਬਾਹਰਲੇ ਸੂਬੇ ਦੀ ਏਜੈਂਸੀ ਤੋਂ ਕਰਾਈ ਜਾਏ (ਸ਼ੋਰ) ਇਸ ਤੋਂ ਅਲਾਵਾ ਮੈਂ ਅਰਜ਼ ਕਰਦਾ ਹਾਂ ਕਿ ਕਾਂਗਰਸ ਦੀਆਂ ਜਥੇਬੰਦੀ ਚੋਣਾਂ ਵਿਚ ਉਥੇ ਜੋ ਧਾਂਧਲੀ ਮਚਾਈ ਗਈ ਅਤੇ ਪੁਲਸ ਇਸਤੇਮਾਲ ਕੀਤੀ ਗਈ ਉਸ ਬਾਰੇ ਸਰਦਾਰ ਤਰਲੋਚਨ ਸਿੰਘ ਰਿਆਸਤੀ ਚਾਨਣ ਪਾਉਣਗੇ ਚੂੰਕਿ ਉਨ੍ਹਾਂ ਦਾ ਬਿਆਨ ਛਪਿਆ ਹੈ ਕਿ ...........................

ਆਵਾਜ਼ : ਉਨ੍ਹਾਂ ਦੀ ਤਾਂ ਜ਼ਬਾਨ ਬੰਦ ਹੈ। (ਸ਼ੋਰ)

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਤਾਂ ਧਨੌਲੇ ਵਿਚ ਸ੍ਰੀ ਨੰਦ ਕਿਸ਼ੋਰ ਨਾਲ ਤੇ ਬਰਨਾਲੇ ਵਿਚ ਸ੍ਰੀ ਪਦਮ ਲਾਲ ਨਾਲ ਜੋ ਵਰਤਾਉ ਕੀਤਾ ਗਿਆ ਹੈ ਉਸ ਬਾਰੇ ਚੰਗੀ ਤਰ੍ਹਾਂ ਜਾਣਦਾ ਹਾਂ ਤੇ ਦੱਸ ਸਕਦਾ

ਜੋ ਕਿ ਬਰਨਾਲਾ ਸ਼ਹਿਰ ਵਿਚ ਅੱਜ ਬੱਚੇ ਬੱਚੇ ਦੀ ਜ਼ਬਾਨ ਤੇ ਹੈ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਚੋਣਾਂ ਵਿਚ ਉਹ ਸ਼ਰਮਨਾਕ ਗੱਲਾਂ ਹੋਈਆਂ ਹਨ ਜੋ ਕਿ ਲਾ ਐਂਡ ਆਰਡਰ ਤੇ ਬਦਨੁਮਾ ਧੱਬਾ ਹਨ। ਹੁਣ ਮੈਂ ਪੰਜ ਕੱਕਿਆਂ ਦੇ ਕੇਸ-ਕਰਨਾਲ ਮਰਡਰ ਕੇਸ, ਕਲੇਅਰ ਕੇਸ, ਕਪੂਰ ਕੇਸ, ਕਾਮਰੇਡ ਰਾਮ ਪਿਆਰਾ ਕੇਸ ਤੇ ਡਾਕਟਰ ਪਰਤਾਪ ਸਿੰਘ ਕੇਸ ਬਾਰੇ ਅਰਜ਼ ਕਰਦਾ ਹਾਂ। ਕਰਨਾਲ ਕੇਸ ਵਿਚ ਸ੍ਰੀ ਗਰੇਵਾਲ ਨੂੰ ਮੁਖ ਮੰਤਰੀ ਜੀ ਨੇ ਰਗੜਾ ਦੇਣ ਲਈ ਐਨਾ ਜ਼ੋਰ ਲਾਇਆ ਹੈ ਕਿ ਜੇਕਰ ਗਰੇਵਾਲ ਹਿੰਮਤ ਵਾਲਾ ਨਾ ਹੁੰਦਾ ਤਾਂ ਅੱਜ ਉਹ ਫਾਂਸੀ ਤੇ ਲਟਕ ਗਿਆ ਹੁੰਦਾ। ਉਸ ਕੇਸ ਵਿਚ ਸੁਪਰੀਮ ਕੋਰਟ ਨੇ ਜੋ ਕੁਝ ਫੈਸਲੇ ਵਿਚ ਲਿਖਿਆ ਉਸਨੂੰ ਪੰਜਾਬ ਦਾ ਹੀ ਨਹੀਂ ਸਾਰੇ ਹਿੰਦੁਸਤਾਨ ਦਾ ਬੱਚਾ ਬੱਚਾ ਜਾਣਦਾ ਹੈ। ਕਲੇਅਰ ਵਰਗੇ ਲਾਇਕ ਅਫਸਰ ਨੂੰ ਆਤਮਘਾਤ ਕਿਉਂ ਕਰਨਾ ਪਿਆ, ਉਸ ਨੂੰ ਸਾਰੇ ਪੰਜਾਬ ਦਾ ਬੱਚਾ ਬੱਚਾ ਜਾਣਦਾ ਹੈ ਅਤੇ ਮੈਂ ਆਸ ਰਖਦਾ ਹਾਂ ਕਿ ਸਾਡੇ ਸਾਬਕ ਮਨਿਸਟਰ ਰਾੜੇਵਾਲਾ ਸਾਹਿਬ ਇਸ ਤੇ ਚਾਨਣ ਪਾਉਣਗੇ। ਕਪੂਰ ਵਰਗੇ ਨਿਡਰ ਅਫਸਰ, ਜਿਸਨੇ ਇਨਸਾਫ ਕਰਨ ਦੀ ਕੋਸ਼ਸ਼ ਕੀਤੀ ਸੀ ਉਸਨੂੰ ਅੱਜ ਤਕ ਰਗੜਿਆ ਜਾ ਰਿਹਾ ਹੈ। ਉਸਦਾ ਸਿਰਫ ਐਨਾ ਕਸੂਰ ਸੀ ਕਿ ਉਸ ਨੇ ਪੈਪਸੂ ਵਿਚ ਇਨ੍ਹਾਂ ਦੀ ਮਰਜ਼ੀ ਦੇ ਖਿਲਾਫ ਇਨਸਾਫ ਕੀਤਾ ਤੇ ਸਚੀ ਪਾਰਟੀ ਦੇ ਹਕ ਵਿਚ ਫੈਸਲਾ ਦੇ ਦਿਤਾ, ਜਿਸਦਾ ਨਤੀਜਾ ਇਹ ਹੈ ਕਿ ਉਸਤੇ ਕਈ ਕੇਸ ਘੜੇ ਗਏ ਅਤੇ ਬਹੁਤ ਸਾਰੇ ਕੇਸਾਂ ਬਾਰੇ ਜੋ ਫੈਸਲੇ ਹੋਏ ਹਨ ਉਹ ਇਨ੍ਹਾਂ ਦੀ ਦਖਲ ਅੰਦਾਜ਼ੀ ਦੀ ਮੂੰਹ ਬੋਲਦੀ ਤਸਵੀਰ ਹੈ। ਆਖਰ ਸੁਪਰੀਮ ਕੋਰਟ ਤੋਂ ਬਚਣ ਲਈ ਉਨ੍ਹਾਂ ਨੂੰ ਚਾਰ ਸਾਲ ਬਾਅਦ ਬਹਾਲ ਕੀਤਾ ਗਿਆ ਹੈ। ਇਸੇ ਤਰ੍ਹਾਂ ਮਹਿਤਾ ਛਬੀਲ ਦਾਸ ਵਰਗੇ ਲਾਇਕ ਅਫਸਰ ਨੂੰ ਇਨ੍ਹਾਂ ਦੀ ਦਖਲ ਅੰਦਾਜ਼ੀ ਵਜੋਂ ਆਪਣੀ ਜਾਨ ਤੋਂ ਹਥ ਧੋਣੇ ਪਏ। ਫੇਰ ਥੋੜ੍ਹੇ ਦਿਨ ਹੋਏ ਪੰਜਾਬ ਦੇ ਇਕ ਵਜ਼ੀਰ ਚੌਧਰੀ ਰਣਬੀਰ ਸਿੰਘ ਨੇ ਝੱਜਰ ਵਿਚ ਬਿਜਲੀ ਦੇ ਇਕ ਐਸ. ਡੀ. ਓ. ਦੀ ਖੁਦ ਆਪਣੇ ਹਥਾਂ ਨਾਲ ਮੁਰੰਮਤ ਕਰਕੇ ਸੁਚੱਜੇ ਰਾਜ ਪਰਬੰਧ ਦਾ ਸੋਹਣਾ ਨਮੂਨਾ ਪੇਸ਼ ਕੀਤਾ ਹੈ। (ਸ਼ੋਰ) ਉਸ ਅਫਸਰ ਦਾ ਸਿਰਫ ਇਹ ਕਸੂਰ ਸੀ ਕਿ ਬਿਜਲੀ ਤੇ ਜੋ ਟੈਕਸ ਇਸ ਵਜ਼ਾਰਤ ਨੇ ਲਗਾਇਆ ਸੀ ਸ਼ਾਦੀ ਦੇ ਸਮੇਂ ਤੇ ਉਹ ਟੈਕਸ ਇਕ ਵਜ਼ੀਰ ਦੇ ਰਿਸ਼ਤੇਦਾਰ ਤੋਂ ਵਸੂਲ ਕਰਨ ਲਈ ਆਦਮੀ ਭੇਜ ਦਿੱਤਾ (*Shame Shame.*) ਇਸ ਤਰ੍ਹਾਂ ਦੀਆਂ ਬਹੁਤ ਮਿਸਾਲਾਂ ਹਨ ਲੇਕਿਨ ਵਕਤ ਦੀ ਤੰਗੀ ਕਰਕੇ ਮੈਂ ਇਥੇ ਹੀ ਛਡਦਾ ਹਾਂ। ਸੁਪਰੀਮ ਕੋਰਟ ਨੇ ਇਨ੍ਹਾਂ ਦੀਆਂ ਕਰਤੂਤਾਂ ਬਾਰੇ ਜੋ ਫੈਸਲੇ ਕੀਤੇ ਹਨ ਉਹ ਮੈਂ ਹਾਊਸ ਦੀ ਮੇਜ਼ ਤੇ ਹੀ ਰਖ ਦਿੰਦਾ ਹਾਂ (*At this stage the hon. Member laid the *copies of judgements of the Supreme Court which were in two volumes, on the Table of the House*:

ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਜਜਮੈਂਟਾਂ ਨੂੰ ਪੜ੍ਹ ਕੇ ਵੇਖੋ ਕਿ ਇਨ੍ਹਾਂ ਨੇ ਕਿਤਨੀ ਅੰਧੇਰ ਗਰਦੀ ਮਚਾਈ ਹੋਈ ਹੈ .............................(ਸ਼ੋਰ)

**पंडित सुरेन्दर नाथ गौतम** : ग्रान ए प्वाएंट आफ आर्डर, सर। क्या कोई मैम्बर अपनी तकरीर पढ़कर सुना सकता है ? वह अपनी तकरीर पढ़ रहे हैं। (शोर)

**Mr Speaker** : He says that he is not reading out his speech but he is simply referring to the notes. I accept what he says.

(शोर)

**खान अब्दुल गफार खां** : ग्रान ए प्वाएंट आफ आर्डर। मेरी दरखास्त यह है कि नोट्स जो होते हैं उन को देख कर तकरीर की जाती है न कि उन को पढ़ा जाता है। यह नोट्स को रैफर नहीं कर रहे बल्कि मुसलसल पढ़े जा रहे हैं।

*Placed in the Library.

[खान अब्दुल गफ़ार खां]
जैसा कि कोई ब्यान पढ़ रहे हैं या किताब पढ़े जा रहे हैं । यह तो अटक अटक कर तकरीर पढ़े जा रहे हैं नोटस को ऐसे कौन रैफर करता है, क्या इस की इजाज़त है ?

**ਕਾਮਰੇਡ ਜੰਗੀਰ ਸਿੰਘ ਜੋਗਾ**: ਮੈਂ ਪੜ੍ਹ ਨਹੀਂ ਰਿਹਾ, ਨੋਟਸ ਨੂੰ ਵੇਖ ਰਿਹਾ ਹਾਂ ਅਤੇ ਜੇਕਰ ਕਹਿੰਦੇ ਹੋ ਤਾਂ ਨੋਟਸ ਵੀ ਮੇਜ਼ ਤੇ ਰਖ ਦਿੰਦਾ ਹਾਂ (ਸ਼ੋਰ) ਇਹ ਸੁਪਰੀਮ ਕੋਰਟ ਦਾ ਜੋ ਫੈਸਲਾ ਹੈ ਉਸ ਬਾਰੇ ਉਨ੍ਹਾਂ ਦੇ ਮਿੱਤਰ ਕਹਿੰਦੇ ਹਨ ਕਿ ਕੈਰੋਂ ਤਾਂ ਬੇਦੋਸ਼ ਹੈ । ਇਹ ਸਾਰਾ ਕਸੂਰ ਤਾਂ ਉਨ੍ਹਾਂ ਦੇ ਲੜਕਿਆਂ ਤੇ ਪਤਨੀ ਦਾ ਹੈ । ਮੈਂ, ਸਪੀਕਰ ਸਾਹਿਬ,.........................

**Mr. Speaker** : None of his friends has said so. Do not put unnecessary things in their mouths.

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਅਰਜ਼ ਕਰਦਾ ਹਾਂ ਕਿ ਧੇਬਰ ਰਿਪੋਰਟ ਤੋਂ ਪਹਿਲਾਂ ਜੋ ਉਨ੍ਹਾਂ ਦੇ ਲੜਕਿਆਂ ਉਤੇ ਅਤੇ ਮੁਖ ਮੰਤਰੀ ਦੀ ਪਤਨੀ ਤੇ ਚਾਰਜ ਸ਼ੀਟ ਲਗੀ ਸੀ ਜੋ ਧੋ ਦਿਤੀ ਗਈ, ਉਸ ਰਿਪੋਰਟ ਤੋਂ ਬਾਅਦ ਐਨੇ ਕੋਲਡ ਸਟੋਰੇਜ ਬਣ ਜਾਣਾ, ਸਿਨਮੇ ਬਣ ਜਾਣਾ ਅਤੇ ਐਨੀ ਭਰਸ਼ਟਾਚਾਰ ਵਧ ਜਾਣਾ ਮੁੱਖ ਕਾਰਨ ਹਨ ਜੋ ਇਸ ਮੋਸ਼ਨ ਵਿਚ ਸਹਾਈ ਹੁੰਦੇ ਹਨ ।

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਡਾਕਟਰ ਪਰਤਾਪ ਸਿੰਘ ਦੇ ਕੇਸ ਬਾਰੇ ਸਵਾਲ ਨਹੀਂ ਹੈ ਬਲਕਿ ਹੋਰ ਭੀ ਕੁਰੱਪਸ਼ਨ ਅਤੇ ਜ਼ਿਆਦਤੀਆਂ ਦੇ ਕੇਸ ਹਨ । ਮੈਂ ਦਸਣਾ ਚਾਹੁੰਦਾ ਹਾਂ ਕਿ ਉਹ ਸਾਡੇ ਮੁੱਖ ਮੰਤਰੀ ਦੇ ਮਨਜ਼ੂਰੇ ਨਜ਼ਰ ਨਹੀਂ ਰਹੇ ਸਨ ਇਸ ਲਈ ਉਸ ਦੇ ਖਿਲਾਫ ਐਕਸ਼ਨ ਲਿਆ ਗਿਆ ਹੈ ।

ਸਾਡੀ ਸਰਕਾਰ ਤਾਂ ਗਰੀਬਾਂ ਦੀ ਬਿਹਤਰੀ ਲਈ ਬੜਾ ਢੰਡੋਰਾ ਪਿਟਦੀ ਹੈ ਲੇਕਿਨ ਸਰਕਾਰ ਕੰਮ ਉਸ ਦੇ ਉਲਟ ਕਰਦੀ ਹੈ । ਸਰਕਾਰ ਕਹਿੰਦੀ ਹੈ ਕਿ ਜ਼ਮੀਨਾਂ ਦਾ ਮਸਲਾ ਹਲ ਕਰਾਂਗੇ, ਜ਼ਮੀਨਾਂ ਉਨ੍ਹਾਂ ਨੂੰ ਦਿੱਤੀਆਂ ਜਾਣਗੀਆਂ ਜਿਹੜੇ ਹਲ੍ਹ ਵਾਹੁੰਦੇ ਹਨ ਪਰ ਸਰਕਾਰ ਇਸ ਵਲ ਕੋਈ ਧਿਆਨ ਨਹੀਂ ਦਿੰਦੀ । ਇਸ ਕਰਕੇ ਪਿੰਡਾਂ ਵਿੱਚ ਜ਼ਮੀਨਾਂ ਦੀ ਚੰਗੀ ਤਰ੍ਹਾਂ ਵੰਡ ਨਹੀਂ ਕੀਤੀ ਜਾ ਰਹੀ ।

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੇਮ ਅਤੇ ਹੜ੍ਹਾਂ ਦੇ ਕਾਰਨ ਜ਼ਮੀਨਾਂ ਵਿਚ ਪਾਣੀ ਖ਼ੂਬ ਫੈਲਿਆ ਹੋਇਆ ਹੈ । ਸਰਕਾਰ ਉਸ ਪਾਣੀ ਦਾ ਨਿਕਾਸ ਨਹੀਂ ਕਰ ਸਕੀ । ਇਹ ਹੜ੍ਹ ਹਰ ਸਾਲ ਆਉਂਦੇ ਹਨ ਔਰ ਹਰ ਸਾਲ ਲੋਕਾਂ ਦਾ ਲੱਖਾਂ ਵਿੱਚ ਨੁਕਸਾਨ ਹੁੰਦਾ ਹੈ ਪਰ ਸਰਕਾਰ ਨੇ ਕੁਝ ਵੀ ਪ੍ਰਵਾਹ ਨਹੀਂ ਕੀਤੀ । ਫਸਲਾਂ, ਮਕਾਨ ਅਤੇ ਪਸ਼ੂਆਂ ਦਾ ਬੜਾ ਨੁਕਸਾਨ ਹੋਇਆ ਹੈ । ਸਰਕਾਰ ਕੋਈ ਕੰਸ਼ਟ੍ਰਕਟਿਵ ਕਦਮ ਨਹੀਂ ਉਠਾ ਸਕੀ ।

ਸਰਕਾਰ ਨੇ ਐਲਾਨ ਕੀਤਾ ਸੀ ਕਿ 30 ਸਟੈਂਡਰਡ ਏਕੜ ਤੋਂ ਵਧ ਜ਼ਮੀਨ ਲੈ ਲਈ ਜਾਵੇਗੀ ਇਸ ਦੇ ਨਾਲ 18 ਲੱਖ ਏਕੜ ਜ਼ਮੀਨ ਸਰਕਾਰ ਕੋਲ ਆ ਜਾਣੀ ਸੀ । ਜਿਸ ਦੇ ਨਾਲ 65,000 ਮੁਜ਼ਾਰੇ ਵਸਾਏ ਜਾ ਸਕਦੇ ਸਨ । ਪਰ ਸਰਕਾਰ ਨੇ ਮੁਜ਼ਾਰੇ ਵਸਾਉਣ ਲਈ ਕੋਈ ਯਤਨ ਨਹੀਂ ਕੀਤੇ । ਮੈਂ ਮੁਰਤਜ਼ਪੁਰ ਪਿੰਡ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਉਥੇ ਕਈ ਹਜ਼ਾਰ ਹਰੀਜਨ ਮੁਜ਼ਾਰਿਆਂ ਨੂੰ ਜੇਲ੍ਹ ਵਿੱਚ ਦੇ ਦਿੱਤਾ ਗਿਆ ਹੈ ਕਿਉਂਕਿ ਉਹ ਚਾਹੁੰਦੇ ਸਨ ਕਿ ਫਾਲਤੂ ਜ਼ਮੀਨ ਉਨ੍ਹਾਂ ਨੂੰ ਦਿੱਤੀ ਜਾਵੇ, ਲੇਕਿਨ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਹਰੀਜਨਾਂ ਕੋਲੋਂ 20,000 ਰੁਪਏ ਦੀ ਜ਼ਮਾਨਤ ਮੰਗੀ ਗਈ ਹੈ । ਉਹ ਬੇਚਾਰੇ ਨਾ 20,000 ਰੁਪਏ ਦੀ ਜ਼ਮਾਨਤ ਦੇ ਸਕਦੇ ਹਨ ਅਤੇ ਨਾ ਜੇਲ੍ਹਾਂ ਵਿਚੋਂ ਬਾਹਿਰ ਆ ਸਕਦੇ ਹਨ ਅਤੇ ਉਹ ਜ਼ਮੀਨਾਂ ਦਾ ਕਬਜ਼ਾ ਨਹੀਂ ਲੈ ਸਕਦੇ ।

ਮੈਂ ਬੇਟਰਮੈਂਟ ਲੇਵੀ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਜਦੋਂ ਇਹ ਟੈਕਸ ਲਾਇਆ ਤਾਂ ਇਸ ਤੇ ਪੰਜਾਬ ਵਿੱਚ ਇਕ ਐਜੀਟੇਸ਼ਨ ਹੋਈ ਜਿਸ ਵਿੱਚ 16,000 ਆਦਮੀ ਜੇਲ੍ਹ ਵਿੱਚ ਗਏ। ਉਸ ਤੋਂ ਬਾਅਦ ਇਸ ਮਸਲੇ ਤੇ ਇਕ ਕਮੇਟੀ ਬਣਾਈ ਗਈ ਜਿਸ ਵਿੱਚ 25 ਮੈਂਬਰ ਹਨ। ਉਸ ਕਮੇਟੀ ਵਿੱਚ ਹਾਊਸ ਦੇ ਕੁਝ ਮੈਂਬਰ ਲਏ ਗਏ ਔਰ ਕੁਝ ਹਾਊਸ ਤੋਂ ਬਾਹਿਰ ਦੇ ਮੈਂਬਰ ਸਨ। ਉਸ ਕਮੇਟੀ ਨੇ ਸਰਕਾਰ ਨੂੰ ਰਿਪੋਰਟ ਪੇਸ਼ ਕੀਤੀ, ਪਰ ਪਤਾ ਨਹੀਂ ਕਿ ਉਹ ਰਿਪੋਰਟ ਕਿਸ ਰੱਦੀ ਦੀ ਟੋਕਰੀ ਵਿੱਚ ਸਰਕਾਰ ਨੇ ਸੁਟ ਦਿੱਤੀ ਹੈ ਅਤੇ ਉਸੀ ਤਰ੍ਹਾਂ ਦੀ ਸ਼ਰ੍ਹਾ ਨਾਲ ਟੈਕਸ ਵਸੂਲ ਕੀਤਾ ਜਾ ਰਿਹਾ ਹੈ, ਲੋਕੀ ਬਹੁਤ ਤੰਗ ਆ ਚੁਕੇ ਹਨ।

ਸਪੀਕਰ ਸਾਹਿਬ, ਨੈਸ਼ਨਲ ਐਮਰਜੈਂਸੀ ਦੇ ਵੇਲੇ ਪੰਜਾਬ ਦੀ ਜਨਤਾ ਨੇ 6½ ਕਰੋੜ ਰੁਪਿਆ ਦਿੱਤਾ ਜਿਸ ਵਿਚੋਂ 4½ ਕਰੋੜ ਰੁਪਿਆ ਪਿੰਡਾਂ ਦੇ ਲੋਕਾਂ ਨੇ ਦਿੱਤਾ ਹੈ। ਲੇਕਿਨ ਸਰਕਾਰ ਨੇ ਪਿੰਡਾਂ ਤੇ ਸ਼ਹਿਰਾਂ ਦੇ ਲੋਕਾਂ ਵਿੱਚ ਵਿਤਕਰਾ ਪਾ ਦਿੱਤਾ ਹੈ। ਪਿੰਡਾਂ ਦੇ ਲੋਕਾਂ ਨੂੰ 250 ਗ੍ਰਾਮ ਖੰਡ ਅਤੇ ਸ਼ਹਿਰਾਂ ਦੇ ਲੋਕਾਂ ਨੂੰ 1,400 ਗ੍ਰਾਮਜ਼ ਖੰਡ ਮਹੀਨੇ ਵਿੱਚ ਦਿੱਤੀ ਜਾਂਦੀ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਡਿਫੈਂਸ ਫੰਡ ਵਿੱਚ ਪਿੰਡਾਂ ਦੇ ਲੋਕਾਂ ਨੇ ਹੀ ਸਭ ਤੋਂ ਵੱਧ ਹਿੱਸਾ ਪਾਇਆ ਪਰ ਸਰਕਾਰ ਨੇ ਉਸ ਦਾ ਸਿਲਾ ਪਿੰਡਾਂ ਦੇ ਲੋਕਾਂ ਨੂੰ ਇਹ ਦਿੱਤਾ ਹੈ। ਇਹ ਭੇਦ ਭਾਵ ਦੀ ਨੀਤੀ ਸਰਕਾਰ ਨੂੰ ਨਹੀਂ ਵਰਤਣੀ ਚਾਹੀਦੀ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਮਜ਼ਦੂਰਾਂ ਦੇ ਨਾਲ ਬੜੀ ਹਮਦਰਦੀ ਜ਼ਾਹਿਰ ਕਰਦੀ ਹੈ। ਮਜ਼ਦੂਰਾਂ ਨੇ ਸਰਕਾਰ ਨਾਲ ਕੋਆਪਰੇਸ਼ਨ ਕੀਤੀ, ਐਮਰਜੈਂਸੀ ਦੇ ਮੌਕੇ ਤੇ ਉਹ ਐਤਵਾਰ ਨੂੰ ਕੰਮ ਤੇ ਗਏ, ਪਰ ਜਿੱਥੇ ਉਨ੍ਹਾਂ ਦੇ ਕਾਰਖਾਨੇ ਦੇ ਮਾਲਕਾਂ ਦੇ ਨਾਲ ਝਗੜੇ ਹਨ ਉਹ 2, 2 ਸਾਲ ਤੋਂ ਪੈਂਡਿੰਗ ਹਨ ਉਹ ਟ੍ਰਿਬਿਊਨਲ ਨੂੰ ਨਹੀਂ ਭੇਜੇ ਜਾਂਦੇ। ਉਨ੍ਹਾਂ ਦਾ ਫੈਸਲਾ ਲਟਕਿਆ ਪਿਆ ਹੈ।

ਸਪੀਕਰ ਸਾਹਿਬ, ਸਰਕਾਰ ਦੀ ਟੈਕਸਾਂ ਦੀ ਨੀਤੀ ਹੈ ਕਿ ਗ਼ਰੀਬ ਲੋਕਾਂ ਤੇ ਮੁੜ ਮੁੜ ਕੇ ਟੈਕਸ ਲਗਾਏ, ਚਾਹੇ ਉਹ ਪੇ ਨਾ ਕਰ ਸਕਣ। ਅਸੀਂ ਪਹਿਲਾਂ ਵੀ ਕਿਹਾ ਹੈ ਕਿ ਮਾਲੀਆ ਇਨਕਮ ਟੈਕਸ ਦੇ ਹਿਸਾਬ ਨਾਲ ਲਾਇਆ ਜਾਵੇ। ਜਿੰਨੀ ਜ਼ਮੀਨ ਹੋਵੇ ਉਸ ਦੇ ਹਿਸਾਬ ਨਾਲ ਮਾਲੀਆ ਲਾਇਆ ਜਾਵੇ, ਪਰ ਸਰਕਾਰ ਨੇ ਸਾਡਾ ਅਸੂਲ ਨਹੀਂ ਮੰਨਿਆ। ਅਸੀਂ ਇਹ ਮਤਾ ਪੇਸ਼ ਕੀਤਾ ਸੀ ਕਿ 5 ਏਕੜ ਜ਼ਮੀਨ ਤੇ ਮਾਲੀਆ ਨਾ ਲਾਇਆ ਜਾਵੇ। ਪਰ ਇਹ ਵੀ ਸਾਡੀ ਗੱਲ ਨਹੀਂ ਮੰਨੀ ਗਈ। ½ ਏਕੜ ਜ਼ਮੀਨ ਦਾ ਵੀ ਕੋਈ ਮਾਲਿਕ ਹੋਵੇ ਉਸ ਨੂੰ ਵੀ ਮੁਆਫ਼ ਨਹੀਂ ਕੀਤਾ, ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਜਦੋਂ ਕੇਰਾਲਾ ਵਿੱਚ ਕਮਿਊਨਿਸਟਾਂ ਦੀ ਸਰਕਾਰ ਬਣੀ ਸੀ ਉਥੇ ਛੋਟੇ ਜ਼ਮੀਂਦਾਰਾਂ ਨੂੰ ਰਿਆਇਤਾਂ ਦਿੱਤੀਆਂ ਸਨ ਪਰ ਸਾਡੀ ਪਿਛਲੇ ਬਜਟ ਸੈਸ਼ਨ ਵਿੱਚ ਤਰਮੀਮ ਨਾਮਨਜ਼ੂਰ ਕੀਤੀ ਗਈ ਸੀ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੇਰਾਲਾ ਸਰਕਾਰ ਨੇ ਇਨਕਮ ਟੈਕਸ ਅਤੇ ਜ਼ਮੀਨਾਂ ਦੇ ਸਟੈਂਡਰਡ ਦੇ ਹਿਸਾਬ ਨਾਲ ਮਾਲੀਆ ਵਸੂਲ ਕੀਤਾ ਸੀ, ਅਗਰ ਸਾਡੀ ਪੰਜਾਬ ਸਰਕਾਰ ਉਸੇ ਤਰ੍ਹਾਂ ਨਾਲ ਆਪਣੀ ਪਾਲਿਸੀ ਅਡਾਪਟ ਕਰਦੀ ਤਾਂ ਸਰਕਾਰ ਨੂੰ ਹੋਰ ਟੈਕਸ ਨਾ ਲਾਉਣੇ ਪੈਂਦੇ ਅਤੇ ਕਿਸਾਨ ਵੀ ਖੁਸ਼ ਹੋ ਜਾਂਦੇ। ਕਿਸਾਨਾਂ ਨੂੰ ਮਿਰਚ, ਕਮਾਦ ਅਤੇ ਕਪਾਹ ਤੇ ਟੈਕਸ ਪੇ ਨਾ ਕਰਨਾ ਪੈਂਦਾ ਔਰ ਇਤਨਾ ਸ਼ੋਰ ਵੀ ਨਾ ਪੈਂਦਾ।

ਸਪੀਕਰ ਸਾਹਿਬ, ਮੈਂ ਪੈਸੰਜਰ ਟੈਕਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ, ਪਹਿਲਾਂ 12 ਆਨੇ ਪਿੱਛੇ ਇਕ ਆਨਾ ਪੈਸੰਜਰ ਟੈਕਸ ਹੁੰਦਾ ਸੀ, ਪਰ ਹੁਣ 1 ਰੁਪਏ ਉਤੇ 4 ਆਨੇ ਟੈਕਸ ਹੋ ਗਿਆ ਹੈ। ਅਸੀਂ ਸਰਕਾਰ ਕੋਲੋਂ ਬਾਰ ਬਾਰ ਮੰਗ ਕੀਤੀ ਹੈ ਕਿ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦਿੱਤਾ ਜਾਵੇ, ਪਰ ਸਾਡੀ ਸਰਕਾਰ ਤਾਂ ਅਮੀਰਾਂ ਨੂੰ ਫਾਇਦਾ ਪਹੁੰਚਾਉਣਾ ਚਾਹੁੰਦੀ ਹੈ। ਅਗਰ ਸਰਕਾਰ ਟ੍ਰਾਂਸਪੋਰਟ ਨੈਸ਼ਨੇਲਾਈਜ਼ ਕਰ ਦੇਵੇ ਤਾਂ ਸਰਕਾਰ ਨੂੰ ਹੋਰ ਟੈਕਸ ਲਾਉਣ ਦੀ ਕੋਈ ਲੋੜ ਨਹੀਂ ਹੈ, ਪਰ ਸਾਡੀ ਸਰਕਾਰ ਚੌਧਰੀ ਅਮਰ ਸਿੰਘ ਜੋ ਕਿ ਹੁਸ਼ਿਆਰਪੁਰ ਵਿੱਚ ਇਕ ਟ੍ਰਾਂਸਪੋਰਟ ਕੰਪਨੀ ਦੇ ਮਾਲਿਕ ਹਨ...... .. ..

**Mr. Speaker** : No such remarks please.

**ਕਾਮਰੇਡ ਜੰਗੀਰ ਸਿੰਘ ਜੋਗਾ** : ਸਰਕਾਰ ਨੇ ਟ੍ਰਾਂਸਪੋਰਟ 50 ਫੀ ਸਦੀ ਨੈਸ਼ਨੇਲਾਈਜ਼ ਕੀਤੀ ਹੈ, ਪਰ ਇਸ ਨਾਲ ਵੀ ਕੰਪਨੀਆਂ ਦੇ ਮਾਲਿਕ ਨਾਜਾਇਜ਼ ਫ਼ਾਇਦਾ ਉਠਾ ਰਹੇ ਹਨ। ਅਗਰ ਸਰਕਾਰ ਪੂਰੀ ਤਰ੍ਹਾਂ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਵੇ ਤਾਂ ਸਰਕਾਰ ਨੂੰ ਲੋਕਾਂ ਤੇ ਟੈਕਸ ਲਾਉਣ ਦੀ ਲੋੜ ਨਹੀਂ ਪਵੇਗੀ।

ਸਪੀਕਰ ਸਾਹਿਬ, ਪਿੰਡਾਂ ਦੇ ਗ਼ਰੀਬ ਲੋਕਾਂ ਨੂੰ ਖੱਡੀਆਂ ਵਿੱਚ ਵੀ ਲਾਇਆ ਜਾ ਰਿਹਾ ਹੈ। ਖੱਡੀਆਂ ਵਿੱਚ ਵੀ ਬਹੁਤ ਹੇਰਾ ਫੇਰੀ ਹੁੰਦੀ ਹੈ। ਇਸ ਬਾਰੇ ਵੀ ਕਈ ਵਾਰ ਸਰਕਾਰ ਦਾ ਧਿਆਨ ਦਿਵਾਇਆ ਸੀ ਪਰ ਸਰਕਾਰ ਨੇ ਉਨ੍ਹਾਂ ਲਈ ਕੁਝ ਨਹੀਂ ਕੀਤਾ। ਸਰਕਾਰ ਤਾਂ ਲੋਕਾਂ ਦੀ ਖੱਲ ਲਾਹੁਣ ਤੇ ਤੁਲੀ ਹੋਈ ਹੈ।

ਸਪੀਕਰ ਸਾਹਿਬ, ਮੈਂ ਸੀਮੈਂਟ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੀਮਿੰਟ ਦਾ ਕੰਟ੍ਰੋਲ ਰੇਟ 7 ਰੁਪਏ 80 ਨਏ ਪੈਸੇ ਹੈ ਪਰ ਬਲੈਕ ਵਿਚ 12 ਰੁਪਏ 14 ਨਏ ਪੈਸੇ ਵਿਕ ਰਿਹਾ ਹੈ। ਪਿਛਲੇ ਬਜਟ ਸੈਸ਼ਨ ਵਿੱਚ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਪੇਸ਼ ਕੀਤੀ ਸੀ ਪਰ ਸਰਕਾਰ ਨੇ ਕੁਝ ਧਿਆਨ ਨਹੀਂ ਦਿੱਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਕੁਰੱਪਸ਼ਨ ਦੀ ਹੱਦ ਹੋ ਚੁਕੀ ਹੈ। ਇਕ ਪਾਸੇ ਸੀਮਿੰਟ ਨਹੀਂ ਮਿਲ ਰਿਹਾ ਦੂਜੇ ਪਾਸੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਲੜਕੇ ਕੋਲਡ ਸਟੋਰੇਜ ਔਰ ਸਿਨਮੇ ਤਿਆਰ ਕਰ ਰਹੇ ਹਨ। ਇਹ ਚੀਜ਼ਾਂ ਕੁਝ ਮਹੀਨਿਆਂ ਵਿੱਚ ਤਿਆਰ ਹੋ ਗਈਆਂ ਹਨ। ਕਿਹਾ ਜਾਂਦਾ ਹੈ ਕਿ ਇਹ ਸਾਰੀਆਂ ਚੀਜ਼ਾਂ ਕਰਜ਼ਾ ਲੈ ਕੇ ਬਣਾਈਆਂ ਗਈਆਂ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕਰਜ਼ਾ ਇਨ੍ਹਾਂ ਲੋਕਾਂ ਨੂੰ ਕਿਉਂ ਦਿੱਤਾ ਜਾਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਇਨ੍ਹਾਂ ਨੇ ਅੰਮ੍ਰਿਤਸਰ ਵਿੱਚ ਕੋਆਪ੍ਰੇਟਿਵ ਕੋਲਡ ਸਟੋਰੇਜ ਅਤੇ ਸਿਨਮੇਂ ਇਸ ਤਰ੍ਹਾਂ ਤਿਆਰ ਕੀਤੇ ਹਨ। ਇਸ ਤਰ੍ਹਾਂ ਇਹ ਖੁਦ ਹੀ ਕੁਰਪਸ਼ਨ ਕਰ ਰਹੇ ਹਨ। ਪਟਿਆਲੇ ਅਤੇ ਸੰਗਰੂਰ ਵਿੱਚ ਪਟਵਾਰੀਆਂ ਕੋਲੋਂ ਜ਼ਮੀਨਾਂ ਦੀ ਮਾਲਕੀ ਬਦਲਵਾਈ ਗਈ ਹੈ। ਲੁਧਿਆਣੇ ਵਿੱਚ ਭਦੌੜ ਹਾਊਸ ਉਪਰ ਕਬਜ਼ਾ ਕਰ ਲਿਆ ਗਿਆ ਹੈ। ਕਈ ਹੋਰ ਇਹੋ ਜਿਹੀਆਂ ਮਿਸਾਲਾਂ ਹਨ ਜੋ ਕਿ ਜਨਤਾ ਦੇ ਸਾਹਮਣੇ ਹਨ। ਜੇ ਕਰ ਕੈਰੋਂ ਸਾਹਿਬ ਦਾ ਕਸੂਰ ਨਹੀਂ ਹੈ ਅਤੇ ਇਹ ਗੱਲ ਢੇਬਰ ਰੀਪੋਰਟ ਦੇ ਬਾਅਦ ਜ਼ਾਹਰ ਹੋ ਗਈ ਸੀ ਕਿ ਉਨ੍ਹਾਂ ਦੇ ਪੁਤਰਾਂ ਦਾ ਕਸੂਰ ਹੈ ਤਾਂ ਉਸ ਦੇ ਪਿਛੋਂ ਕਿਉਂ ਨਹੀਂ ਉਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਲਿਆ ਗਿਆ ?

**Mr. Speaker : There was no such thing in the Dhebar Report.**

**ਕਾਮਰੇਡ ਜੰਗੀਰ ਸਿੰਘ ਜੋਗਾ** : ਜੇ ਕਰ ਉਨ੍ਹਾਂ ਦੇ ਪੁੱਤਰਾਂ ਦਾ ਕਸੂਰ ਹੈ ਤਾਂ ਕੈਰੋਂ ਸਾਹਿਬ ਨੂੰ ਇਲਾਨ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਦੇ ਸਾਹਿਬਜ਼ਾਦਿਆਂ ਅਤੇ ਹੋਰ ਵਜ਼ੀਰਾਂ ਦੇ ਰਿਸ਼ਤੇਦਾਰਾਂ ਨੇ ਜਿਹੜੀ ਜਾਇਦਾਦ ਬਣਾਈ ਹੈ ਉਹ ਸਰਕਾਰ ਜ਼ਬਤ ਕਰ ਲਵੇਗੀ। ਉਹ ਜਾਇਦਾਦ ਜ਼ਬਤ ਕਰ ਕੇ ਰੁਪਿਆ ਕੌਮੀ ਫੰਡ ਵਿੱਚ ਜਮ੍ਹਾਂ ਕਰਨਾ ਚਾਹੀਦਾ ਹੈ। ਕੈਰੋਂ ਸਾਹਿਬ ਨੂੰ ਇਸ ਗੱਲ ਦਾ ਇਲਾਨ ਕਰਨਾ ਚਾਹੀਦਾ ਹੈ ਤਾਂ ਕੈਰੋਂ ਸਾਹਿਬ ਆਪਣੀ ਜ਼ਾਤੀ ਜ਼ਿਮੇਦਾਰੀ ਤੋਂ ਬਰੀ ਹੋ ਸਕਦੇ ਹਨ।

ਇਸ ਤੋਂ ਅਗੇ ਮੈਂ ਸਿਆਸੀ ਨਜ਼ਰ ਬੰਦਾਂ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਦਸਾਂ ਮਹੀਨਿਆਂ ਤੋਂ ਉਨ੍ਹਾਂ ਨੂੰ ਜੇਲ੍ਹਾਂ ਵਿੱਚ ਬੰਦ ਕੀਤਾ ਹੋਇਆ ਹੈ। ਸੁਪ੍ਰੀਮ ਕੋਰਟ ਨੇ ਆਪਣੇ ਤਾਜ਼ੇ ਫੈਸਲੇ ਵਿੱਚ ਇਹ ਕਿਹਾ ਹੈ ਕਿ ਚੂੰਕਿ **Emergency** ਲਾਗੂ ਹੈ ਇਸ ਕਰਕੇ ਉਹ ਉਨ੍ਹਾਂ ਨੂੰ ਰੀਲੀਜ਼ ਕਰਨ ਵਿੱਚ ਬੇਬਸ ਹੈ। ਨਾਲ ਹੀ ਕਿਹਾ ਹੈ ਕਿ ਜਿਸ ਕਨੂੰਨ ਦੇ ਮਾਤਹਿਤ ਉਨ੍ਹਾਂ ਨੂੰ ਨਜ਼ਰ ਬੰਦ ਕੀਤਾ ਗਿਆ ਉਹ ਵਿਧਾਨ ਦੇ ਵਿਰੁੱਧ ਹੈ। ਪਰ ਜੇ ਕਰ ਐਮਰਜੈਂਸੀ ਦੇ ਬਾਅਦ ਉਹ ਹਰਜਾਨਾ ਵਸੂਲ ਕਰਨ ਲਈ ਮੰਗ ਕਰਨਗੇ ਤਾਂ ਸੁਪ੍ਰੀਮ ਕੋਰਟ ਗ਼ੌਰ ਕਰੇਗੀ। ਸਪੀਕਰ ਸਾਹਿਬ, ਤੁਸਾਂ, ਇਸ ਹਾਊਸ ਦੇ ਮੈਂਬਰਾਂ ਨੇ ਅਤੇ ਪਾਰਲੀਮੈਂਟ ਦੇ ਮੈਂਬਰਾਂ ਨੇ ਵਿਧਾਨ ਦੀ ਵਫ਼ਾਦਾਰੀ ਦੀ ਸੌਂਹ ਖਾਧੀ ਹੋਈ ਹੈ ਤਾਂ ਫਿਰ ਕਿਉਂ ਇਸ ਹਾਊਸ ਦੇ ਮੈਂਬਰਾਂ ਨੂੰ ਨਜ਼ਰ ਬੰਦ ਕੀਤਾ ਗਿਆ ਹੈ। ਇਸ ਪੰਜਾਬ ਵਿਚੋਂ 40 ਆਦਮੀ ਨਜ਼ਰ ਬੰਦ ਕੀਤੇ ਗਏ ਹਨ, ਜਿਨ੍ਹਾਂ ਵਿਚੋਂ।

4 ਮੈਂਬਰ ਇਸ ਹਾਊਸ ਦੇ ਹਨ ਅਤੇ ਇਕ ਕੌਂਸਲ ਦਾ ਮੈਂਬਰ ਹੈ। ਆਂਧਰਾ, ਕੇਰਲ ਅਤੇ ਮਦਰਾਸ ਦੀਆਂ ਸਰਕਾਰਾਂ ਨੇ ਸਾਰੇ ਨਜ਼ਰ ਬੰਦਾਂ ਨੂੰ ਰਿਹਾ ਕਰ ਦਿੱਤਾ ਹੈ ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਸਾਡੀ ਸਰਕਾਰ ਕਿਉਂ ਨਹੀਂ ਸਿਆਸੀ ਨਜ਼ਰਬੰਦਾਂ ਨੂੰ ਰਿਹਾ ਕਰਦੀ। ਫਿਰ ਹੋਰ ਗੱਲ ਇਹ ਹੈ ਕਿ ਸਾਡੇ ਨਜ਼ਰਬੰਦ ਸਾਥੀਆਂ ਨੂੰ 'ਸੀ' ਕਲਾਸ ਦਿੱਤੀ ਗਈ। ਸਰਕਾਰ ਦੇ ਆਪਣੇ ਕਨੂੰਨ ਦੇ ਮੁਤਾਬਿਕ ਹੀ ਇਖਲਾਕੀ ਕੈਦੀਆਂ ਨੂੰ ਵੀ, ਜਿਹੜੇ ਪੜ੍ਹੇ ਲਿਖੇ ਹੁੰਦੇ ਹਨ, ਬੈਟਰ ਕਲਾਸ ਦਿੱਤੀ ਜਾਂਦੀ ਹੈ ਪਰ ਸਾਡੇ ਸਾਥੀ ਡਾਕਟਰ ਭਾਗ ਸਿਘ, ਐਮ. ਏ., ਪੀ. ਐਚ. ਡੀ. ਹਨ, ਇਸ ਹਾਊਸ ਦੇ ਮੈਂਬਰ ਰਹੇ ਹਨ, ਉਨ੍ਹਾਂ ਨੂੰ ਲਗਾਤਾਰ 6 ਮਹੀਨਿਆਂ ਤਕ 'ਸੀ' ਕਲਾਸ ਵਿੱਚ ਰਖਿਆ ਗਿਆ। ਕਾਮਰੇਡ ਸੋਹਣ ਸਿੰਘ ਜੋਸ਼, ਜਿਹੜੇ ਕਾਂਗ੍ਰਸ ਦੇ ਵੀ ਉਘੇ ਵਰਕਰ ਰਹੇ ਹਨ ਅਤੇ ਜਿਨ੍ਹਾਂ ਨੇ ਹਿੰਦੁਸਤਾਨ ਦੀ ਸਵਤੰਤ੍ਰਤਾ ਦੇ ਘੋਲ ਵਿੱਚ ਬਹੁਤ ਜ਼ਿਆਦਾ ਹਿੱਸਾ ਪਾਇਆ ਹੈ, ਉਨ੍ਹਾਂ ਨੂੰ ਵੀ 'ਸੀ' ਕਲਾਸ ਵਿੱਚ ਰਖਿਆ ਗਿਆ। ਅੰਗ੍ਰਜ਼ਾਂ ਦੇ ਵੇਲੇ ਵੀ ਕਾਂਗ੍ਰਸ ਦੇ ਨਜ਼ਰਬੰਦ ਵਰਕਰਾਂ ਨਾਲ ਇਹੋ ਜਿਹਾ ਸਲੂਕ ਨਹੀਂ ਸੀ ਕੀਤਾ ਜਾਂਦਾ। ਇਹ ਇਸ ਸਰਕਾਰ ਦੀ ਬਦਲਾ ਲਊ ਪਾਲਿਸੀ ਦਾ ਨਤੀਜਾ ਹੈ ਅਤੇ ਉਹ ਸਾਡੇ ਸਾਥੀਆਂ ਨੂੰ ਅੰਦਰ ਬੰਦ ਕਰ ਕੇ ਉਨ੍ਹਾਂ ਦੀ ਸਿਹਤ ਖਰਾਬ ਕਰਨਾ ਚਾਹੁੰਦੀ ਹੈ, ਬੀਮਾਰੀਆਂ ਲਾਉਣਾ ਚਾਹੁੰਦੀ ਹੈ। ਮੁਖ ਮੰਤਰੀ ਸਾਹਿਬ ਨੇ ਇਸ ਹਾਊਸ ਵਿੱਚ ਇਲਾਨ ਕੀਤਾ ਸੀ ਕਿ ਜਿਹੜੇ ਨਜ਼ਰਬੰਦ ਆਪ ਦੇ ਰਾਹੀਂ ਇਹ ਲਿਖ ਕੇ ਦੇ ਦੇਣਗੇ ਕਿ ਉਹ ਚੀਨ ਦੇ ਵਿਰੁੱਧ ਹਨ ਉਨ੍ਹਾਂ ਨੂੰ ਰਿਹਾ ਕਰ ਦਿੱਤਾ ਜਾਏਗਾ। ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਕਾਮਰੇਡ ਮੱਖਣ ਸਿੰਘ ਤਰਸਿੱਕਾ ਅਤੇ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਨੇ ਆਪ ਦੇ ਰਾਹੀਂ ਇਹ ਲਿਖ ਕੇ ਗੌਰਮਿੰਟ ਨੂੰ ਭੇਜਿਆ ਕਿ ਅਸੀਂ ਚੀਨ ਦੇ ਖਿਲਾਫ ਹਾਂ। ਪਰ ਸਰਕਾਰ ਨੇ ਫਿਰ ਵੀ ਉਨ੍ਹਾਂ ਨੂੰ ਰਿਹਾ ਨਹੀਂ ਕੀਤਾ। ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਨੇ ਰੋਪੜ ਦੇ ਇਲਾਕੇ ਵਿਚੋਂ 50,000 ਰੁਪਿਆ ਦੇਸ਼ ਦੇ ਡਿਫੈਂਸ ਲਈ ਇਕੱਠਾ ਕਰ ਕੇ ਤਾਲਿਬ ਸਾਹਿਬ ਨੂੰ ਦਿੱਤਾ ਸੀ। ਪਰ ਫਿਰ ਵੀ ਉਨ੍ਹਾਂ ਨੂੰ ਅੰਦਰ ਬੰਦ ਕੀਤਾ ਹੋਇਆ ਹੈ।

**Mr. Speaker :** Please wind up now.

(*Interruptions by Pandit Amar Nath Sharma*).

**Mr. Speaker :** Pandit Amar Nath Ji, if you cannot sit silent, will you please go out to the lobbies ?

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਕੈਰੋਂ ਸਾਹਿਬ ਫਿਰਕਾ ਦਾਰੀ ਦੇ ਵਿਰੋਧੀ ਹੋਣ ਦਾ ਦਾਵ੍ਹਾ ਕਰਦੇ ਹਨ। ਅਸੀਂ ਵੀ ਸਮਝਦੇ ਹਾਂ ਕਿ ਫਿਰਕਾਦਾਰੀ ਸਭ ਤੋਂ ਵੱਡੀ ਲਾਨਤ ਹੈ। ਅਸੀਂ ਉਨ੍ਹਾਂ ਨਾਲ ਰਲ ਕੇ ਫਿਰਕਾਦਾਰੀ ਦੇ ਖਿਲਾਫ ਜੰਗ ਕਰਨ ਲਈ ਤਿਆਰ ਹਾਂ। ਪਰ ਉਨ੍ਹਾਂ ਦੇ ਕੁਝ ਭੈੜੇ ਕਦਮ ਤਾਂ ਖ਼ੁਦ ਫਿਰਕਾਦਾਰੀ ਨੂੰ ਦੇਸ਼ ਵਿੱਚ ਫੈਲਾਉਣ ਵਿਚ ਮਦਦ ਕਰਦੇ ਹਨ। ਅੰਮ੍ਰਿਤਸਰ ਵਿੱਚ ਸ੍ਰੀ ਗੋਲਵਲਕਰ ਆਏ ਤਾਂ ਉਨ੍ਹਾਂ ਨੇ ਆਪਣੀ ਤਕਰੀਰ ਵਿਚ ਮੁਸਲਮਾਨਾਂ ਨੂੰ ਮਲੇਛ ਅਤੇ ਗੱਦਾਰ ਕਹਿ ਕੇ ਭਾਰਤ ਵਿਚੋਂ ਖਤਮ ਕਰਨ ਲਈ ਕਿਹਾ। ਇਨ੍ਹਾਂ ਵਲੋਂ ਉਨ੍ਹਾਂ ਨੂੰ ਲਿਲਕੜੀਆਂ ਭਰੀ ਚਿਠੀ ਲਿਖੀ ਗਈ। ਅਸੀਂ ਕਹਿੰਦੇ ਹਾਂ ਕਿ ਜੇ ਕਰ ਸਰਕਾਰ ਫਿਰਕਾਦਾਰੀ ਦੇ ਜ਼ਹਿਰ ਨੂੰ ਫੈਲਣ ਤੋਂ ਬੰਦ ਕਰਨ ਲਈ ਕੋਈ ਕਨੂੰਨ ਲਿਆਵੇ ਤਾਂ ਅਸੀਂ ਇਨ੍ਹਾਂ ਦੀ ਹਿਮਾਇਤ ਕਰਨ ਲਈ ਤਿਆਰ ਹਾਂ। ਕੈਰੋਂ ਸਾਹਿਬ ਦੇ ਰਾਜ ਵਿਚ ਪੰਜਾਬ ਦੀ ਤਰੱਕੀ ਅਤੇ ਸੰਕਟ ਸਮੇਂ ਨੂੰ ਬਹੁਤ ਵਧਾ ਚੜ੍ਹਾ ਕੇ ਬਿਆਨ ਕੀਤਾ ਜਾ ਰਿਹਾ ਹੈ। ਅਸੀਂ ਮੰਨਦੇ ਹਾਂ ਕਿ ਤਰੱਕੀ ਹੋਈ ਹੈ। ਪਰ ਇਨ੍ਹਾਂ ਨੇ ਲਾਭ ਕਿਸ ਨੂੰ ਪਹੁੰਚਾਇਆ ਹੈ ? ਲੁਟੇਰਿਆਂ ਨੂੰ ਜਾਂ ਸਾਰੇ ਲੋਕਾਂ ਨੂੰ ? ਅਸੀਂ ਚੰਗੇ ਕੰਮ ਦੀ ਸ਼ਲਾਘਾ ਕਰਦੇ ਹਾਂ ਪਰ ਇਹਦੇ ਪਿਛੇ ਭਰਿਸ਼ਟਾਚਾਰ, ਧੱਕੜਸ਼ਾਹੀ ਰਾਜ-ਪ੍ਰਬੰਧ ਦੀ ਤਰੱਕੀ ਅਤੇ ਲੋਟੂ ਜਮਾਤ ਦੀ ਪਾਲਿਸੀ ਦੀ ਤਾਈਦ ਨਹੀਂ ਕਰ ਸਕਦੇ। ਅਸੀਂ ਪ੍ਰਧਾਨਗੀ ਰਾਜ ਦੇ [illegible] ਹਾਂ। ਅਸੀਂ ਇਹ ਮੰਗ ਨਹੀਂ ਕਰਦੇ। ਇਹ ਤਾਂ ਮੰਗ ਜਿਹੜੀ ਹੈ ਉਹ ਪਿਛਾਂ-ਖਿੱਚੂ ਅਤੇ [illegible] ਦੇ ਵਿਰੁੱਧ ਲੋਕ ਹੀ ਕਰ ਸਕਦੇ ਹਨ। ਸਾਨੂੰ ਇਸ ਗੱਲ ਦਾ ਭੁਲੇਖਾ ਨਹੀਂ ਹੈ ਕਿ ਕਾਂਗ੍ਰਸ ਦੇ ਸਿ[illegible] ਕਿਸੇ ਪਾਰਟੀ ਦੀ ਗੌਰਮਿੰਟ ਕਾਇਮ ਨਹੀਂ ਹੋ ਸਕਦੀ ਕਿਉਂ ਜੋ ਇਨ੍ਹਾਂ ਦੀ ਬਹੁਸੰਮਤੀ ਹੈ। [illegible] ਵਿਰੋਧ ਕਰਨ ਵਾਲਿਆਂ ਵਿਚ ਕਈ ਅਜਿਹੇ ਲੋਕੀ ਹਨ ਜਿਹੜੇ ਪਿਛਾਂ-ਖਿੱਚੂ ਅਤੇ ਫਿਰਕੂ ਹਨ [illegible]

[ਸਰਦਾਰ ਜੰਗੀਰ ਸਿੰਘ ਜੋਗਾ]

ਕੋਲੋਂ ਲੋਕ ਭਲਾਈ ਦੇ ਕੰਮਾਂ ਦੀ ਆਸ ਨਹੀਂ ਹੋ ਸਕਦੀ। ਪਰ ਅਸੀਂ ਪੁਛਦੇ ਹਾਂ ਕਿ ਕਾਂਗ੍ਰਸ ਪਾਰਟੀ, ਜਿਸ ਦੀ ਇਸ ਹਾਊਸ ਵਿੱਚ ਬਹੁ-ਸੰਮਤੀ ਹੈ, ਮੌਜੂਦਾ ਵਜ਼ਾਰਤ ਨਾਲੋਂ ਕੋਈ ਚੰਗੀ ਵਜ਼ਾਰਤ ਪੇਸ਼ ਨਹੀਂ ਕਰ ਸਕਦੀ ? ਕਾਂਗ੍ਰਸ ਨੇ ਬੜੀਆਂ ਬੜੀਆਂ ਕੁਰਬਾਨੀਆਂ ਕੀਤੀਆਂ ਅਤੇ ਦੇਸ਼ ਨੂੰ ਆਜ਼ਾਦ ਕਰਵਾਇਆ। ਕਈ ਚੰਗੇ ਚੰਗੇ ਲੀਡਰ ਪੈਦਾ ਕੀਤੇ। ਕੀ ਅਜਿਹੀ ਪਾਰਟੀ ਨੂੰ ਮੌਜੂਦਾ ਮੁੱਖ ਮੰਤਰੀ ਨਾਲੋਂ ਕੋਈ ਬਿਹਤਰ ਲੀਡਰ ਨਹੀਂ ਜੁੜਦਾ ? ਕਾਂਗ੍ਰਸ ਦੀਆਂ ਅੰਦਰੂਨੀ ਧੜੇ ਬੰਦੀਆਂ ਨੂੰ ਅਤੇ ਫੁਟ ਨੂੰ ਵਧਾਉਣ ਵਾਸਤੇ ਸਾਡੀ ਕੋਈ ਦਿਲਚਸਪੀ ਨਹੀਂ ਹੈ। ਸਗੋਂ ਅਸੀਂ ਇਨ੍ਹਾਂ ਦੀ ਫੁਟ ਦੀ ਨਿੰਦਾ ਕਰਦੇ ਹਾਂ। ਸ਼ਖਸੀਅਤੀ ਆਧਾਰ ਅਤੇ ਰਾਜਸੀ ਪਾਰਟੀ ਦੇ ਅੰਦਰ ਲੜਾਈ ਸਾਡੇ ਸੂਬੇ ਦੀ ਬਦਕਿਸਮਤੀ ਹੈ। ਅਸੀਂ ਕਾਂਗ੍ਰਸ ਦੇ ਅੰਦਰ ਲੜਾਈ ਵੇਖਣਾ ਚਾਹੁੰਦੇ ਹਾਂ ਪਰ ਅਸੂਲਾਂ ਦੀ ਅਤੇ ਪਾਲਿਸੀ ਦੀ, ਸ਼ਖਸੀਅਤਾਂ ਦੀ, ਕੋਟੇ ਦੀ ਅਤੇ ਪਰਮਿਟਾਂ ਦੀ ਲੜਾਈ ਨਹੀਂ ਵੇਖਣਾ ਚਾਹੁੰਦੇ। ਅੱਜ ਕਾਂਗ੍ਰਸ ਮੁੱਖ ਮੰਤਰੀ ਦੀ ਜ਼ਾਤ ਦੇ ਸਵਾਲ ਉਪਰ ਦੋ ਧੜਿਆਂ ਵਿੱਚ ਵੰਡੀ ਹੋਈ ਹੈ। ਅਸੀਂ ਚਾਹੁੰਦੇ ਹਾਂ ਕਿ ਨਿਰਪੱਖਤਾ ਅਤੇ ਅਮਨ ਦੀ ਰਾਖੀ ਲਈ, ਵਿਉਂਤਬੰਦ ਵਿਕਾਸ ਲਈ, ਫਿਰਕੂਪਣੇ ਦੇ ਵਿਰੋਧ ਲਈ, ਜਮਹੂਰੀਅਤ ਦੀ ਤਰੱਕੀ ਲਈ ਅਤੇ ਅਗੇ ਵਧੂ ਲੋਕ ਹਿਤੈਸ਼ੀ ਪਾਲਿਸੀ ਲਈ ਸਾਰੇ ਚੰਗੇ ਕਾਂਗ੍ਰਸੀ ਇਕੱਠੇ ਹੋਣ। ਮੁੱਖ ਮੰਤਰੀ ਦਾ ਆਪਣਾ ਰੋਲ ਅਜਿਹਾ ਹੈ ਅਤੇ ਉਸ ਦੀ ਵਜ਼ਾਰਤ ਦੀ ਸਾਂਝੀ ਪਾਲਿਸੀ ਅਜਿਹੀ ਹੈ ਜਿਹੜੀ ਕਿ ਇਸ ਅਮਲ ਦਾ ਰਾਹ ਰੋਕੀ ਖੜ੍ਹੀ ਹੈ। ਇਸ ਲਈ ਅਸੀਂ ਮੁੱਖ ਮੰਤਰੀ ਅਤੇ ਉਸ ਦੀ ਵਜ਼ਾਰਤ ਵਿੱਚ ਬੇਪਰਤੀਤੀ ਦਾ ਮਤਾ ਪੇਸ਼ ਕਰਦੇ ਹਾਂ ਅਤੇ ਇਹ *ਮੈਮੋਰੈਂਡਮ ਮੈਂ ਹਾਊਸ ਦੀ ਟੇਬਲ ਤੇ ਰਖਦਾ ਹਾਂ। ਮੈਨੂੰ ਪੂਰੀ ਆਸ ਹੈ ਕਿ ਹਾਊਸ ਇਸ ਮਤੇ ਦੀ ਸਪਿਰਿਟ ਨੂੰ ਪ੍ਰਵਾਨ ਕਰ ਕੇ ਪੰਜਾਬ ਦੀ ਜਨਤਾ ਦੀਆਂ ਖੁਸ਼ੀਆਂ ਲਵੇਗਾ।

**Mr. Speaker :** Motion moved—

"That this House expresses its want of confidence in the Ministry as a whole."

(Shri Harbans Lal rose to speak).

**Mr. Speaker :** Shri Harbans Lal Ji, you have been given 25 minutes to speak, but not a minute more or a minute less.

**ਸ੍ਰੀ ਹਰਬੰਸ ਲਾਲ** (ਬਠਿੰਡਾ) : ਸਪੀਕਰ ਸਾਹਿਬ, ਇਹ ਬੇ ਪਰਤੀਤੀ ਦਾ ਮਤਾ ਕਮਿਊਨਿਸਟ ਪਾਰਟੀ ਵਲੋਂ ਪੇਸ਼ ਕੀਤਾ ਗਿਆ ਹੈ। ਇਸ ਦੀ ਆਥਰ ਤਾਂ ਹੈ ਕਮਿਊਨਿਸਟ ਪਾਰਟੀ ਪਰ ਇਸ ਦੀ ਪ੍ਰੋੜ੍ਹਤਾ ਕਰਦੀ ਹੈ ਜਨਸੰਘ, ਅਕਾਲੀ ਪਾਰਟੀ ਅਤੇ ਸੁਤੰਤਰ ਪਾਰਟੀ। ਇਹ ਕਿਸ ਤਰ੍ਹਾਂ ਇਕਠੇ ਹੋਏ ਹਨ ? ਇਨ੍ਹਾਂ ਦਾ ਮਕਸਦ ਕੀ ਹੈ ? ਮੈਂ ਸਮਝਦਾ ਹਾਂ ਕਿ ਇਸ ਮਤੇ ਉਪਰ ਬਹਿਸ ਕਰਨ ਤੋਂ ਪਹਿਲਾਂ ਇਸ ਗਲ ਉਪਰ ਵੀ ਧਿਆਨ ਰਖਣਾ ਚਾਹੀਦਾ ਹੈ। ਕਮਿਊਨਿਸਟ ਪਾਰਟੀ ਜਿਹੜੀ ਪਾਰਟੀ ਇਸ ਮਤੇ ਦੀ ਆਥਰ ਹੈ ਉਨ੍ਹਾਂ ਦੇ ਵੀਕਲੀ ਅਖਬਾਰ "ਨਿਊ ਏਜ" ਮਿਤੀ 15 ਸਤੰਬਰ ਵਿਚ ਇਸ ਦੇ ਬਾਰੇ ਇਹ ਲਿਖਿਆ ਗਿਆ :

4-00 p.m.

"The No-Confidence motion against the Punjab Government moved by the Communist Group in the Vidnan Sabha at Chandigarh this week has been supported by the Right Wing opposition parties. Their motives in doing so are not particularly honest quite obviously."

The Weekly has not used the proper expression.

ਇਸ ਕਮਿਊਨਿਸਟ ਪਾਰਟੀ ਵਲੋਂ ਮੂਵ ਹੋਏ ਮਤੇ ਦੀ ਜਿਨ੍ਹਾਂ ਤਾਈਦ ਕੀਤੀ ਹੈ ਉਨ੍ਹਾਂ ਨੂੰ ਇਹ ...ਮਾਨ ਸਮਝਦੇ ਹਨ।

**Mr. Speaker :** I am not concerned with what is given in the Paper. ... concerned with what is said in the House, and will not allow to say

*Placed in the Library.

any undignified words whether they are written in the Bible or anywhere else.

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਸ਼ਖਸੀਅਤਾਂ ਦਾ ਜ਼ਿਕਰ ਨਹੀਂ ਕੀਤਾ, ਮੈਂ ਸਿਰਫ ਪਾਰਟੀ ਬਾਰੇ ਅਰਜ਼ ਕਰ ਰਿਹਾ ਹਾਂ।

**ਸ੍ਰੀ ਸਪੀਕਰ** : ਲਿਖੀਆਂ ਹੋਈਆਂ ਗੱਲਾਂ ਵਿਚ ਨਾ ਜਾਉ। ਜੇ ਇਸ ਤਰ੍ਹਾਂ ਕੋਟ ਕਰਨਾ ਸ਼ੁਰੂ ਕਰ ਦਿਉਗੇ ਤਾਂ ਮੁਸ਼ਕਲ ਹੋ ਜਾਵੇਗੀ। (Please do not go into the writings of others. The position will become quite embarrassing if you start quoting such things.)

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਸੀ ਕਿ ਕਮਿਊਨਿਸਟ ਪਾਰਟੀ ਦੂਜੀਆਂ ਪਾਰਟੀਆਂ ਬਾਰੇ ਕੀ ਰਾਏ ਰਖਦੀ ਹੈ; ਉਨ੍ਹਾਂ ਪਾਰਟੀਆਂ ਬਾਰੇ ਜਿਨ੍ਹਾਂ ਨੇ ਇਸ ਮਤੇ ਦੀ ਪਰੋੜ੍ਹਤਾ ਕੀਤੀ ਹੈ।

**ਸ੍ਰੀ ਸਪੀਕਰ** : "ਬੇਈਮਾਨ" ਲਫਜ਼ ਦਾ ਇਸਤੇਮਾਲ ਨਾ ਕਰੋ ਤਾਂ ਚੰਗੀ ਗਲ ਹੋਵੇਗੀ।

(It will be desirable to avoid the use of word 'Beiman'.)

**ਸ੍ਰੀ ਹਰਬੰਸ ਲਾਲ** : ਦੂਜੇ ਪਾਸੇ ਚੀਨ ਦੇ ਹਮਲੇ ਤੋਂ ਬਾਅਦ ਜੋ ਹਾਲਾਤ ਦੇਸ਼ ਵਿਚ ਹੋਏ ਉਸ ਤੋਂ ਬਾਅਦ "ਜਨਸੰਘ" "ਅਕਾਲੀ ਪਾਰਟੀ" ਜਾਂ "ਸੁਤੰਤਰ ਪਾਰਟੀ" ਨੇ ਕਮਿਊਨਿਸਟ ਪਾਰਟੀ ਬਾਰੇ ਕੀ ਰਾਵਾਂ ਰਖੀਆਂ? ਕਿਹਾ ਗਿਆ ਕਿ ਕਮਿਊਨਿਸਟ ਪਾਰਟੀ ਗ਼ੱਦਾਰਾਂ ਦੀ ਪਾਰਟੀ ਹੈ ਕਿਉਂਕਿ ਇਹ ਪਾਰਟੀ ਚੀਨ ਦੀ ਮਦਦ ਕਰਦੀ ਹੈ। ਜਦੋਂ ਸਿਟੀਜ਼ਨਜ਼ ਕੌਂਸਲ ਬਣੀ ਤਾਂ ਉਨ੍ਹਾਂ ਵੱਲੋਂ ਕਿਹਾ ਗਿਆ ਕਿ ਅਸੀਂ ਇਸ ਪਾਰਟੀ ਨਾਲ ਨਹੀਂ ਬੈਠਾਂਗੇ। ਜੋ ਪਬਲਿਕ ਮੀਟਿੰਗਜ਼ ਸਰਕਾਰ ਵਲੋਂ ਕੀਤੀਆਂ ਗਈਆਂ ਉਨ੍ਹਾਂ ਸਬੰਧੀ ਜਨਸੰਘ ਪਾਰਟੀ ਵਲੋਂ ਸਭ ਤੋਂ ਵੱਡਾ ਇਤਰਾਜ਼ ਕੀਤਾ ਗਿਆ ਕਿ ਜਿਸ ਪਲੇਟਫਾਰਮ ਤੋਂ ਕਮਿਊਨਿਸਟ ਬੋਲਣਗੇ ਉਥੋਂ ਅਸੀਂ ਹਰਗਿਜ਼ ਨਹੀਂ ਬੋਲਾਂਗੇ। ਕੀ ਇਹ ਹਕੀਕਤ ਨਹੀਂ ਕਿ ਦਿਲੀ ਵਿਚ ਕਮਿਊਨਿਸਟ ਪਾਰਟੀ ਦੇ ਦਫਤਰ ਉਤੇ ਇਸੇ ਰੋਗ ਕਾਰਨ ਹਮਲਾ ਹੋਇਆ? ਅਵਾਜ਼ ਉਠਾਈ ਗਈ ਕਿ ਇਸ ਪਾਰਟੀ ਨੂੰ ਬੈਨ ਕਰੋ ਕਿਉਂਕਿ ਹਿੰਦੁਸਤਾਨ ਉਤੇ ਚੀਨ ਵੱਲੋਂ ਕੀਤੇ ਗਏ ਹਮਲੇ ਤੋਂ ਬਾਅਦ ਇਸ ਨੂੰ ਮੁਲਕ ਵਿਚ ਜਿਊਣ ਦਾ ਹਕ ਨਹੀਂ। ਜੋ ਪਾਰਟੀਆਂ ਅਡੋ ਅਡ ਇਕ ਦੂਜੇ ਦੇ ਖਿਲਾਫ ਰੌਲਾ ਪਾਉਂਦੀਆਂ ਰਹੀਆਂ ਹਨ ਅੱਜ ਪੰਜਾਬ ਸਰਕਾਰ ਦੇ ਖਿਲਾਫ ਇੱਕਠੀਆਂ ਹੋਈਆਂ ਨੇ ਔਰ ਫੇਰ ਉਹ ਵੀ ਬੇਪਰਤੀਤੀ ਦਾ ਮਤਾ ਪੇਸ਼ ਕਰਨ ਲਈ।

ਪਿਛਲੇ ਦਿਨਾਂ ਵਿਚ ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਇਥੇ ਕਿਹਾ ਸੀ ਕਿ ਸਾਡੀ ਪਾਰਟੀ ਨੇ ਇਸ ਮਤੇ ਦੀ ਜਾਣ ਕੇ, ਸੂਝਬੂਝ ਨਾਲ ਮਦਦ ਕੀਤੀ ਹੈ। ਉਹ ਤਾਂ ਪਤਾ ਲਗੇਗਾ ਕਿ ਇਸ ਵਿਚ ਜੋ ਕੁਝ ਲਿਖਿਆ ਹੈ ਉਸ ਨੂੰ ਮੁਖ ਰਖਦੇ ਹੋਇਆਂ ਇਹ ਇਨ੍ਹਾਂ ਦੀ ਕਿਤਨੀ ਮਦਦ ਕਰਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਜਿੱਥੇ ਅਡੋ ਅਡ ਵਿਰੋਧੀ ਪਾਰਟੀਆਂ ਇਹ ਜਾਣਦੀਆਂ ਹਨ ਕਿ ਇਸ ਮਤੇ ਨਾਲ ਕਾਂਗਰਸ ਸਰਕਾਰ ਹਟ ਨਹੀਂ ਸਕਦੀ, ਉਥੇ ਇਕ ਦੂਜੇ ਨੂੰ ਪੁਲਿਟੀਕਲ ਤੌਰ ਤੇ "ਡਿਸਆਨੈਸਟ" ਸਮਝਦੇ ਨੇ—ਮੈਂ ਜ਼ਾਤੀ ਤੌਰ ਤੇ ਨਹੀਂ ਕਹਿੰਦਾ, ਮੋਟਿਵ ਲਗਾਂਦੀਆਂ ਹਨ ਜੇ ਉਹੀ ਪਾਰਟੀਆਂ ਅੱਜ ਇੱਕਠੀਆਂ ਹੋ ਕੇ ਇਹ ਮਤਾ ਪੇਸ਼ ਕਰਦੀਆਂ ਹਨ ਤਾਂ ਸਮਝ ਲਓ ਕਿ ਇਸ ਵਿਚ ਉਨ੍ਹਾਂ ਦੀ ਕੋਈ ਮਾਰਲ ਤਾਕਤ ਨਹੀਂ ਵਧਣੀ, ਕੋਈ ਪੁਲਿਟੀਕਲ ਸਟੰਟ ਵਿਚ ਕਾਮਿਆਬੀ ਨਹੀਂ ਮਿਲਣੀ।

ਜੋ ਮਤਾ ਪੇਸ਼ ਕੀਤਾ ਗਿਆ ਹੈ ਉਸ ਵਿਚ ਬਹੁਤੇ ਚਾਰਜਿਜ਼ ਵੀ ਨਹੀਂ। ਜੋ ਚਾਰਜਿਜ਼ ਹਨ ਵੀ ... ਟੈਕਸਾਂ ਦੇ ਬਾਰੇ ਵਿਚ, ਭਰਸ਼ਟਾਚਾਰ ਦੇ ਬਾਰੇ ਵਿਚ, ਟਰਾਂਸਪੋਰਟ ਨੂੰ ਕੌਮੀ ਕਰਨ ਦੇ ਬਾਰੇ ਵਿਚ,

[ਸ੍ਰੀ ਹਰਬੰਸ ਲਾਲ]

ਇਨ੍ਹਾਂ ਸਾਰਿਆਂ ਨੂੰ ਕਮਿਊਨਿਸਟ ਪਾਰਟੀ ਆਪਣੇ ਪਰੋਗਰਾਮ ਵਿਚ ਲੈ ਕੇ ਅਜੇ ਡੇਢ ਪੌਣੇ ਦੋ ਸਾਲ ਹੋਏ ਹਨ ਈਲੈਕਸ਼ਨਾਂ ਦੇ ਮੈਦਾਨ ਵਿਚ ਆਈ ਸੀ। ਉਸ ਮੌਕੇ ਇਨ੍ਹਾਂ ਗੱਲਾਂ ਨੂੰ ਹੀ ਲੈ ਕੇ ਜਿਨ੍ਹਾਂ ਵੀ ਲੋਕਾਂ ਵਿਚ ਕਾਂਗਰਸ ਨੂੰ ਭੰਡ ਸਕਦੀ ਸੀ ਭੰਡਿਆ ਲੇਕਿਨ ਲੋਕਾਂ ਨੇ ਉਸ ਦੀਆਂ ਪਾਲਿਸੀਜ਼ ਨੂੰ ਕਿਨਾਂ ਕੁ ਪਸੰਦ ਕੀਤਾ, ਉਹ ਇਸ ਤੋਂ ਹੀ ਜ਼ਾਹਿਰ ਹੈ ਕਿ 154 ਦੇ ਹਾਊਸ ਵਿਚ ਇਹ ਪਾਰਟੀ ਕੁਲ ਪੰਜ ਸੀਟਾਂ ਜਿਤ ਕੇ ਆਈ । (Interruption)

**ਕਾਮਰੇਡ ਬਾਬੂ ਸਿੰਘ ਮਾਸਟਰ**: ਨੌਂ ਸੀਟਾਂ ਜਿਤ ਕੇ ਆਏ ਹਾਂ ; ਪੰਜ ਨਹੀਂ ।

**ਸ੍ਰੀ ਹਰਬੰਸ ਲਾਲ** : ਜਿੰਨੀਆਂ ਕਹਿੰਦੇ ਹੋ ਕਹਿ ਦਿੰਦਾ ਹਾਂ—ਨੌਂ ਕਹਿ ਦਿੰਦਾ ਹਾਂ ।

**ਸ੍ਰੀ ਸਪੀਕਰ** : ਕਹਿ ਦੇਣ ਦੀ ਗਲ ਨਹੀਂ The fact is that they have won nine seats. (It is not a question of your saying like that. The fact is that they have won nine seats).

**ਸ੍ਰੀ ਹਰਬੰਸ ਲਾਲ** : ਮੇਰੇ ਕਹਿਣ ਦਾ ਭਾਵ ਇਹ ਹੈ ਕਿ ਉਸ ਪ੍ਰੋਗਰਾਮ ਨੂੰ, ਜੋ ਇਸ ਮਤੇ ਦੀ ਸ਼ਕਲ ਵਿਚ ਇਨ੍ਹਾਂ ਨੇ ਲਿਆਂਦਾ ਹੈ, ਲੋਕਾਂ ਨੇ ਠੁਕਰਾ ਦਿੱਤਾ। ਇਸ ਪਾਰਟੀ ਨੂੰ ਉਨ੍ਹਾਂ ਨੇ ਤਾਕਤ ਵਿਚ ਆਉਣ ਦੀ ਕੋਈ ਪਾਵਰ ਨਹੀਂ ਦਿੱਤੀ। ਜੇ ਕੋਈ ਨਵੀਂ ਗਲ ਆਈ ਹੈ ਤਾਂ ਇਹ ਕਿ ਐਮਰਜੈਂਸੀ ਤੋਂ ਬਾਅਦ ਇਸ ਸਰਕਾਰ ਨੇ ਮਹਿਸੂਸ ਕੀਤਾ ਕਿ ਕੁਝ ਕਮਿਊਨਿਸਟ ਐਸੇ ਹਨ ਜੋ ਚੀਨ ਦੇ ਨਾਲ ਹਮਦਰਦੀ ਰਖਦੇ ਹਨ। ਹਮਦਰਦੀ ਰਖਣ ਤੋਂ ਬਾਅਦ ਉਨ੍ਹਾਂ ਦਾ ਕੰਮ ਕਰਨ ਦਾ ਰਵੈਯਾ ਠੀਕ ਨਹੀਂ ਦਿਸਿਆ। ਇਸ ਮਤੇ ਰਾਹੀਂ ਜੋ ਪ੍ਰੋਗਰਾਮ ਕਮਿਊਨਿਸਟਾਂ ਨੇ ਦਸਿਆ ਹੈ ਉਸ ਵਿਚ ਇਕੋ ਨਵੀਂ ਚੀਜ਼ ਰਖੀ ਹੈ ਕਿ ਜਿਹੜੇ ਕਮਿਊਨਿਸਟ ਨਜ਼ਰਬੰਦ ਹਨ ਉਨ੍ਹਾਂ ਨੂੰ ਰਿਹਾ ਕਰ ਦਿਤਾ ਜਾਵੇ। ਭਾਵ ਉਨ੍ਹਾਂ ਦਾ ਇਕ ਹੀ ਹੈ ਕਿ ਕਿਸੇ ਤਰੀਕੇ ਨਾਲ ਅਜਿਹਾ ਵਾਯੂਮੰਡਲ ਪੈਦਾ ਕੀਤਾ ਜਾਵੇ ਕਿ ਉਨ੍ਹਾਂ ਨਜ਼ਰਬੰਦਾਂ ਦੀ ਰਿਹਾਈ ਹੋ ਜਾਵੇ। ਮੈਂ ਸਮਝਦਾ ਹਾਂ ਕਿ ਚੀਨ ਦੇ ਹਮਲੇ ਤੋਂ ਬਾਅਦ ਜੋ ਕੁਝ ਇਥੇ ਵਾਪਰਿਆ, ਕਿਸ ਕਿਸ ਪਾਰਟੀ ਨੇ ਕੀ ਕੁਝ ਕੀਤਾ, ਲੋਕ ਉਨ੍ਹਾਂ ਨੂੰ ਚੰਗੀ ਤਰ੍ਹਾਂ ਨਾਲ ਜਾਣਦੇ ਹਨ। ਇਹ ਵੀ ਜਾਣਦੇ ਹਨ ਕਿ ਜਿਨ੍ਹਾਂ ਨੂੰ ਨਜ਼ਰਬੰਦ ਕੀਤਾ ਗਿਆ ਉਨ੍ਹਾਂ ਨੇ ਕੀ ਕੁਝ ਕੀਤਾ। ਇਸ ਉਪਰ ਮੈਂ ਜ਼ਿਆਦਾ ਕੁਝ ਕਹਿਣ ਦੀ ਜ਼ਰੂਰਤ ਨਹੀਂ ਸਮਝਦਾ। ਲੇਕਿਨ ਜਿਸ ਤਰੀਕੇ ਨਾਲ ਇਸ ਮਤੇ ਵਿਚ ਇਹ ਮੰਗ ਕੀਤੀ ਗਈ ਹੈ ਕਿ ਨਜ਼ਰਬੰਦਾਂ ਨੂੰ ਰਿਹਾ ਕੀਤਾ ਜਾਵੇ ਔਰ ਦੂਜੀਆਂ ਪਾਰਟੀਆਂ ਨੇ ਇਸ ਦੀ ਸਪੋਰਟ ਕੀਤੀ ; ਉਸ ਦੀ ਬਾਬਤ ਤਾਂ ਐਮਰਜੈਂਸੀ ਤੋਂ ਬਾਅਦ ਪੈਦਾ ਹੋਏ ਹਾਲਾਤ ਦੇ ਆਧਾਰ ਤੇ ਤਾਰੀਖਦਾਨ ਹੀ ਜੋ ਮੁਨਾਸਿਬ ਸਮਝਣਗੇ ਲਿਖਣਗੇ ਕਿ ਇਨ੍ਹਾਂ ਪਾਰਟੀਆਂ ਦਾ ਇਹ ਨਵਾਂ ਰੱਵਈਯਾ ਕੌਮ ਦੇ ਹਿਤ ਵਿਚ ਸੀ ਜਾਂ ਉਸਦੇ ਖਿਲਾਫ।

**ਕਾਮਰੇਡ ਬਾਬੂ ਸਿੰਘ ਮਾਸਟਰ** : ਦੂਜਿਆਂ ਸੂਬਿਆਂ ਵਿਚ ਉਨ੍ਹਾਂ ਨੂੰ ਰਿਹਾ ਕਰ ਦਿੱਤਾ ਗਿਆ ਹੈ।

**ਸ੍ਰੀ ਹਰਬੰਸ ਲਾਲ**: ਹੋ ਸਕਦਾ ਹੈ ਕਿ ਰਿਹਾ ਕੀਤੇ ਗਏ ਹੋਣ ਕਿਉਂਕਿ ਉਥੇ ਉਨ੍ਹਾਂ ਦਾ ਰੱਵਈਆ ਠੀਕ ਰਿਹਾ ਹੋਵੇ। ਇਥੇ ਜੇ ਸਚਮੁਚ ਇਸ ਗਲ ਦਾ ਯਕੀਨ ਹੋ ਜਾਂਦਾ ਕਿ ਚੀਨ ਨਾਲ ਉਨ੍ਹਾਂ ਦੀ ਹਮਦਰਦੀ ਨਹੀਂ ਤੇ ਮੈਂ ਸਮਝਦਾ ਹਾਂ ਇਥੇ ਵੀ ਰਿਹਾ ਕੀਤਾ ਜਾ ਸਕਦਾ ਸੀ।

ਇਸ ਤੋਂ ਅਲਾਵਾ ਇਸ ਗਲ ਤੇ ਕਾਫੀ ਜ਼ੋਰ ਦਿੱਤਾ ਗਿਆ ਕਿ ਸਰਦਾਰ ਪ੍ਰਤਾਪ ਸਿੰਘ ਔਰ ਵਜ਼ਾਰਤ ਨੇ ਫਿਰਕਾਦਾਰੀ ਨੂੰ ਹਵਾ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਇਸ ਤੋਂ ਵਧ "ਝੂਠ" "ਪੁਲਿਟੀਕਲ ਝੂਠ" ਕੋਈ ਬੋਲ ਨਹੀਂ ਸਕਦਾ। ਸਪੀਕਰ ਸਾਹਿਬ, ਪਹਿਲੇ ਵੀ ਹਾਊਸ ਦੇ ਸਾਹਮਣੇ ਐਸੀਆਂ ਚੀਜ਼ਾਂ ਆਉਂਦੀਆਂ ਰਹੀਆਂ ਹਨ। ਪਰ ਮੈਂ ਹਿੰਮਤ ਨਾਲ, ਅਤੇ ਡਟ ਕੇ, ਜੁਰਅਤ ਨਾਲ ਅਤੇ ਖੁਲ੍ਹ ਕੇ ਇਹ ਕਹਿ ਸਕਦਾ ਹਾਂ ਕਿ ਸਰਦਾਰ ਪ੍ਰਤਾਪ ਸਿੰਘ ਦੀ ਵਜ਼ਾਰਤ ਪੰਜਾਬ ਵਿਚ ਪਹਿਲੀ ਵਜ਼ਾਰਤ ਹੈ ਜਿਸਨੇ ਅਕਾਲੀ ਪਾਰਟੀ, ਜ...

ਪਾਰਟੀ ਤੇ ਦੂਜੀਆਂ ਫਿਰਕਾਪ੍ਰਸਤ ਪਾਰਟੀਆਂ ਨੂੰ ਪੰਜਾਬ ਦੇ ਪੁਲਿਟੀਕਲ ਫੀਲਡ ਵਿਚ ਲੜਖੜਾ ਕੇ ਰਖ ਦਿੱਤਾ ਹੈ। ਉਨ੍ਹਾਂ ਦੇ ਪੈਰ ਕਮਜ਼ੋਰ ਕਰ ਦਿੱਤੇ ਹਨ ਤੇ ਉਨ੍ਹਾਂ ਨੂੰ ਖੜ੍ਹਿਆਂ ਨਹੀਂ ਹੋਣ ਦਿੱਤਾ। ( *Cheers from the Treasury benches* ) ਜਿੱਥੇ ਜਨਸੰਘ ਵਲੋਂ ਹਿਦੀ ਦੇ ਨਾਂ ਤੇ ਐਜੀਟੇਸ਼ਨ ਹੋਈ ਉਥੇ ਅਕਾਲੀ ਪਾਰਟੀ ਨੇ ਪੰਜਾਬੀ ਸੂਬੇ ਦੇ ਨਾਂ ਤੇ ਐਜੀਟੇਸ਼ਨ ਕਰਾਈ। ਹਰਿਆਣੇ ਦੇ ਨਾਂ ਤੇ ਪੰਜਾਬ ਨੂੰ ਮੁੜ ਤਕਸੀਮ ਕਰਨ ਦੀ ਕੋਸ਼ਿਸ਼ ਕੀਤੀ ਗਈ, ਟੇਢੇ ਤਰੀਕੇ ਨਾਲ ਕਮਿਊਨਿਸਟ ਪਾਰਟੀ ਨੇ ਉਨ੍ਹਾਂ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ। ਉਸ ਵਕਤ ਇਹ ਖਿਆਲ ਕੀਤਾ ਜਾਂਦਾ ਸੀ ਕਿ ਪੰਜਾਬ ਹੁਣ ਬਚ ਨਹੀਂ ਸਕਦਾ, ਇਸ ਦੀ ਤਕਸੀਮ ਹੋ ਕੇ ਰਹੇਗੀ, ਇਕ ਵਾਰੀ ਫੇਰ ਖੂਨ ਦੀ ਹੋਲੀ ਖੇਲ੍ਹੀ ਜਾਵੇਗੀ, ਲੇਕਿਨ ਬੜੇ ਫਖਰ ਨਾਲ ਕਿਹਾ ਜਾ ਸਕਦਾ ਹੈ ਕਿ ਪਰਤਾਪ ਸਿੰਘ ਕੈਰੋਂ ਦੀ ਵਜ਼ਾਰਤ ਹੀ ਸੀ ਜਿਸਨੇ ਇਨ੍ਹਾਂ ਸਾਰੀਆਂ ਚਾਲਾਂ ਦਾ ਡਟ ਕੇ ਮੁਕਾਬਲਾ ਕੀਤਾ ਔਰ ਪੰਜਾਬ ਦੀ ਏਕਤਾ ਨੂੰ ਕਾਇਮ ਰਖਿਆ ( *Cheers from the Treasury benches* ) । ਮੈਂ ਸਮਝਦਾ ਹਾਂ ਕਿ ਅਕਾਲੀ ਪਾਰਟੀ ਨੇ ਅੰਗਰੇਜ਼ੀ ਰਾਜ ਵਿਚ ਸਿਵਾਏ ਅੰਗਰੇਜ਼ਾਂ ਕੋਲੋਂ ਰਿਆਇਤਾਂ ਲੈਣ ਦੇ ਹੋਰ ਕੁਝ ਨਹੀਂ ਕੀਤਾ। ਅੰਗਰੇਜ਼ਾਂ ਕੋਲੋਂ ਰਿਆਇਤਾਂ ਲੈ ਲੈ ਕੇ ਇਨ੍ਹਾਂ ਨੇ ਤਾਕਤ ਹਾਸਲ ਕੀਤੀ ਔਰ ਇਨ੍ਹਾਂ ਪਿਛਲੇ ਸਾਲਾਂ ਵਿਚ ਇਕ ਸਮਾਂ ਆਇਆ ਜਦੋਂ ਹਿੰਦੀ ਔਰ ਪੰਜਾਬੀ ਦੇ ਨਾਂ ਤੇ ਪੰਜਾਬ ਵਿਚ ਰੌਲੇ ਤੇ ਝਗੜੇ ਖੜ੍ਹੇ ਕਰਨ ਦੀ ਕੋਸ਼ਿਸ਼ ਕੀਤੀ ਲੇਕਿਨ ਇਹ ਪਰਤਾਪ ਸਿੰਘ ਕੈਰੋਂ ਦਾ ਹੀ ਕਮਾਲ ਸੀ ਕਿ ਹਿੰਦੂ ਸਿੱਖਾਂ ਨੂੰ ਭਿੜਨ ਨਹੀਂ ਦਿੱਤਾ, ਉਨ੍ਹਾਂ ਨੂੰ ਇਕ ਮੁੱਠ ਕਰਕੇ ਰਖਿਆ।

**Mr. Speaker :** The hon. Member has made sweeping remarks about the Akali Party, and I will find it very difficult to control the Members from the Opposition when they level such like charges against the party to which he belongs. As a matter of fact the Akali Party's past is not so bad as the hon. Member has put it. They have not been only getting concessions from the British Government, but they had been fighting for the freedom of the country also. Since the hon. Member has used such like remarks, I will not be able to check them if they hit back.

**Sardar Gurnam Singh :** Unless the observations made by the hon. Member are expunged and he keeps a restraint, we will deal with the Congress Party in the same manner.

**Mr. Speaker :** I have already told him this very thing.

**Sardar Gurnam Singh :** We will deal with the Congress Party and their Leaders in this very manner because the hon. Member is speaking without any restraint.

**डाक्टर बलदेव प्रकाश :** खुद मुख्य मन्त्री अकाली पार्टी में से आए हुए हैं। सरदार अजमेर सिंह भी वहीं से आए।

**ਸ੍ਰੀ ਹਰਬੰਸ ਲਾਲ :** ਸਪੀਕਰ ਸਾਹਿਬ, ਅਗਰ ਤੁਹਾਡੀ ਇਹ ਰਾਏ ਹੈ ਕਿ ਮੈਂ ਕਿਸੇ ਪਾਰਟੀ ਦੇ ਮੁਤੱਲਕ ਕੀ ਖਿਆਲ ਰਖਦਾ ਹਾਂ ਔਰ ਉਹ ਮੈਂ ਇਥੇ ਜ਼ਾਹਰ ਨਾ ਕਰਾਂ, ਤਾਂ ਮੈਂ ਨਹੀਂ ਕਰਾਂਗਾ।

**Mr. Speaker :** It is not the question of my holding of this view. If the hon. member takes it in that light then he should not expect me to give shelter to his party when the Members from the Opposition level such charges, whether they are based on facts or not. Akali Party's pre-independence period was not so bad as it has been said to be.

**ਸ੍ਰੀ ਹਰਬੰਸ ਲਾਲ :** ਪਰ, ਸਪੀਕਰ ਸਾਹਿਬ, ਵਿਰੋਧੀ ਪਾਰਟੀਆਂ ਨੇ ਅੱਜ ਤਕ ਕਾਂਗਰਸ ਪਾਰਟੀ ਨੂੰ ਕਦੇ ਵੀ ਮਾਫ਼ ਨਹੀਂ ਕੀਤਾ ਔਰ ਨਾ ਹੀ ਕੋਈ ਕਦੇ ਰਿਆਇਤ ਹੀ ਦਿੱਤੀ ਹੈ। ਮੈਂ ਸਮਝਦਾ ਹਾਂ ਕਿ

[ਸ਼੍ਰੀ ਹਰਬੰਸ ਲਾਲ]

ਇਨ੍ਹਾਂ ਨੇ ਹਮੇਸ਼ਾ ਇਸ ਦੇ ਖਿਲਾਫ ਉਹ ਚਿੱਕੜ ਉਛਾਲਿਆ ਹੈ ਜਿਹੜਾ ਕਿਸੇ ਵੀ ਪਾਰਟੀ ਨੂੰ ਨਹੀਂ ਉਛਾਲਨਾ ਚਾਹੀਦਾ। ਮੈਂ ਸਮਝਦਾ ਹਾਂ ਕਿ ਇਥੇ ਕਿਉਂਕਿ ਕਾਂਗਰਸ ਪਾਰਟੀ ਇਕਤਦਾਰ ਵਿਚ ਹੈ ਔਰ ਇਸ ਨੇ ਆਪਣਾ ਕੰਮ ਕਰਨ ਦਾ ਪਰੋਗਰਾਮ ਬਣਾਇਆ ਹੋਇਆ ਹੈ ਔਰ ਇਸ ਹਕੂਮਤ ਵਲੋਂ ਜਦੋਂ ਉਸ ਪਰੋਗਰਾਮ ਤੇ ਅਮਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਇਹ ਮੈਂ ਆਪਣਾ ਫਰਜ਼ ਸਮਝਦਾ ਹਾਂ ਕਿ ਇਥੇ ਜੋ ਦੂਜੀਆਂ ਪਾਰਟੀਆਂ ਨੇ, ਉਨ੍ਹਾਂ ਬਾਰੇ ਮੈਂ ਦਸਾਂ ਕਿ ਉਨ੍ਹਾਂ ਦੀ ਕੀ ਬੈਕਗ੍ਰਾਊਂਡ ਹੈ ਔਰ ਉਹ ਕਿਸ ਮਤਲਬ ਨਾਲ ਉਹ ਕੰਮ ਕਰਦੀਆਂ ਪਈਆਂ ਹਨ। ਇਸ ਬਾਰੇ ਜੋ ਮੇਰੇ ਵਿਚਾਰ ਹਨ, ਉਹ ਮੇਰਾ ਫਰਜ਼ ਹੈ ਕਿ ਮੈਂ ਸਦਨ ਦੇ ਸਾਹਮਣੇ ਰਖਾਂ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜੇ ਇਸ ਮਤੇ ਦੀ ਤਹਿ ਵਿਚ ਜਾਇਆ ਜਾਵੇ ਤਾਂ ਇਹ ਸਾਫ ਪਤਾ ਲਗਦਾ ਹੈ ਕਿ ਇਨ੍ਹਾਂ ਦਾ ਜੋ ਮਕਸਦ ਸੀ ਕਿ ਇਸ ਵਜ਼ਾਰਤ ਨੂੰ ਤੋੜ ਦਿੱਤਾ ਜਾਵੇ ਉਹ ਕਦੇ ਵੀ ਪੂਰਾ ਨਹੀਂ ਹੋ ਸਕਦਾ। ਉਹ ਡਿਫੀਟ ਹੋ ਜਾਂਦਾ ਹੈ ਕਿਉਂਕਿ ਇਕ ਤਾਂ ਇਹ ਮਤਾ ਪੇਸ਼ ਕਰਨ ਵਾਲਿਆਂ ਦੀ ਗਿਣਤੀ ਪਹਿਲਾਂ ਹੀ ਘਟ ਹੈ। ਫਿਰ ਜਿਤਨੇ ਵੀ ਹਨ ਉਹ ਇਕ ਦੂਜੇ ਦੀ ਨੀਅਤ ਤੇ ਸ਼ਕ ਕਰਦੇ ਹਨ ਲੇਕਿਨ ਫਿਰ ਵੀ ਇਕੱਠੇ ਨੇ। ਇਸ ਮਤੇ ਦਾ ਮਤਲਬ ਮੈਂ ਤਾਂ ਇਹ ਸਮਝਦਾ ਹਾਂ ਕਿ ਪੰਜਾਬ ਦੇ ਲੋਕ ਜੋ ਹੁਣ ਇਸ ਕਾਂਗਰਸ ਵਜ਼ਾਰਤ ਦੇ ਰਾਜ ਵਿਚ ਸੁਖ ਦਾ ਸਾਹ ਲੈਣ ਲਗੇ ਸਨ, ਜੋ ਹੁਣ ਪੰਜਾਬ ਵਿਚ ਹਿੰਦੂ ਸਿਖ ਏਕਤਾ ਹੋਈ ਹੈ ਉਸ ਨੂੰ ਇਹ ਖਤਮ ਕਰਨ ਦੀ ਕੋਸ਼ਿਸ਼ ਹੈ। ਇਹ ਜਿਹੜੇ ਮੈਂਬਰ ਇਕੱਠੇ ਹੋਏ ਹਨ ਇਹ ਇਕ ਦੂਜੇ ਤੋਂ ਐਕਸਟਰੀਮ ਹਦ ਤਕ ਮੁਖਤਲਿਫ ਵਿਚਾਰ ਰਖਦੇ ਹਨ। ਇਹ ਇਕ ਦੂਜੇ ਦੇ ਪਰੋਗਰਾਮ ਨੂੰ ਸਾਹਮਣੇ ਰਖ ਕੇ ਇਕੱਠੇ ਨਹੀਂ ਹੋਏ ਬਲਕਿ ਇਨ੍ਹਾਂ ਦਾ ਮਕਸਦ ਕੁਝ ਹੋਰ ਹੀ ਹੈ। ਮੈਂ ਸਮਝਦਾ ਹਾਂ ਕਿ ਡੈਮੋਕਰੇਸੀ ਵਿਚ ਜਿਥੇ ਰੂਲਿੰਗ ਪਾਰਟੀ ਤੇ ਜ਼ਿੰਮੇਵਾਰੀ ਹੁੰਦੀ ਹੈ ਉਥੇ ਦੂਜੀਆਂ ਪਾਰਟੀਆਂ ਦੀ ਵੀ ਜ਼ਿੰਮੇਵਾਰੀ ਹੁੰਦੀ ਹੈ। ਜੇ ਇਹ ਸਾਰੀਆਂ ਪਾਰਟੀਆਂ ਇਕੱਠੀਆਂ ਹਨ ਤਾਂ ਇਨ੍ਹਾਂ ਨੂੰ ਆਪਣਾ ਪਰੋਗਰਾਮ ਵੀ ਲੋਕਾਂ ਦੇ ਸਾਹਮਣੇ ਰਖਣਾ ਚਾਹੀਦਾ ਹੈ। ਇਹ ਤਾਂ ਸਿਰਫ ਇਹ ਮਤਾ ਹਾਊਸ ਵਿਚ ਲਿਆਉਣ ਵਾਸਤੇ ਹੀ ਇਕੱਠੇ ਹੋਏ ਨੇ। (*interruptions*). ਇਕ ਪਾਸੇ ਤਾਂ ਇਨ੍ਹਾਂ ਵਿਚੋਂ ਕੁਝ ਚਾਹੁੰਦੇ ਹਨ ਕਿ ਸਟੇਟ ਟਰੇਡਿੰਗ ਹੋਵੇ ਔਰ ਨਾਨ-ਐਲਾਈਨਮੈਂਟ ਦੀ ਪਾਲਿਸੀ ਦੇ ਹਕ ਵਿਚ ਹਨ ਪਰ ਦੂਜੇ ਪਾਸੇ ਕੁਝ ਇਨ੍ਹਾਂ ਵਿਚੋਂ ਇਨ੍ਹਾਂ ਚੀਜ਼ਾਂ ਦੀ ਵਿਰੋਧਤਾ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਇਕੱਠਾ ਹੋਣਾ ਸਿਵਾਏ ਲੋਕਾਂ ਵਿਚ ਕਨਫਿਊਜ਼ਨ ਪੈਦਾ ਕਰਨ ਦੇ ਹੋਰ ਕੁਝ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀਆਂ ਗਲਾਂ ਕਰ ਕੇ ਇਸ ਤਰ੍ਹਾਂ ਲੋਕਾਂ ਨਾਲ ਜਿਹੜੀ ਬੁਰਾਈ ਹੋਣੀ ਹੈ, ਇਸ ਦੇ ਇਹ ਮੁਜਰਮ ਹੋਣਗੇ ਕਿਉਂਕਿ ਇਹ ਲੋਕਾਂ ਨੂੰ ਕੋਈ ਸਹੀ ਰਸਤਾ ਨਹੀਂ ਦਿਖਾ ਰਹੇ ਔਰ ਨਾ ਹੀ ਆਪਣਾ ਕੋਈ ਪਰੋਗਰਾਮ ਲੋਕਾਂ ਸਾਹਮਣੇ ਰਖਣਾ ਚਾਹੁੰਦੇ ਹਨ। ਇਸ ਚੀਜ਼ ਦੇ ਮੁਕਾਬਲੇ ਵਿਚ ਇਸ ਕਾਂਗਰਸ ਗੌਰਮਿੰਟ ਦੇ ਪਿਛਲੇ ਕੰਮਾਂ ਨੂੰ ਦੇਖਿਆ ਜਾਵੇ ਕਿ ਕਿਸ ਤਰ੍ਹਾਂ ਇਸ ਨੇ ਦੇਸ਼ ਦੀ ਰਕਸ਼ਾ ਵਾਸਤੇ ਕੰਮ ਕੀਤਾ ਹੈ ਜਿਸ ਕਰ ਕੇ ਹੁਣ ਪੰਜਾਬ ਦਾ ਨਾਂ ਸਾਰੇ ਹਿੰਦੁਸਤਾਨ ਅਤੇ ਦੇਸ਼ ਦੇ ਅੰਦਰ ਬੜੇ ਸੋਹਣੇ ਲਫਜ਼ਾਂ ਨਾਲ ਲਿਆ ਜਾਂਦਾ ਹੈ ਔਰ ਬੜੇ ਮਾਨ ਨਾਲ ਕਿਹਾ ਜਾਂਦਾ ਹੈ ਕਿ ਇਸ ਪਰਾਂਤ ਨੇ ਬਾਕੀ ਸਾਰੇ ਪਰਾਂਤਾਂ ਨਾਲੋਂ ਵਧ ਚੜ੍ਹ ਕੇ ਕੰਮ ਕੀਤਾ ਹੈ। ਇਸ ਤਰ੍ਹਾਂ ਮਾਣ ਨਾਲ ਕਿਹਾ ਜਾ ਸਕਦਾ ਹੈ ਕਿ ਪੰਜਾਬ ਨੇ ਤਿੰਨਾਂ ਪੰਜ ਸਾਲਾ ਪਲਾਨਾਂ ਵਿਚ ਬੜੀ ਤਰੱਕੀ ਕੀਤੀ ਹੈ। ਪਿੰਡਾਂ ਵਿਚ ਬਿਜਲੀ ਦੇਣ ਦਾ ਕੰਮ, ਇੰਡਸਟਰੀਲਾਈਜ਼ੇਸ਼ਨ ਦਾ ਕੰਮ, ਜਿਸ ਵਿਚ ਛੋਟੀ ਤੇ ਵਡੀ ਦੋਵੇਂ ਇੰਡਸਟਰੀਆਂ ਆਉਂਦੀਆਂ ਹਨ ਔਰ ਟੈਕਨੀਕਲ ਟਰੇਨਿੰਗ ਦੇ ਕੰਮ ਵਿਚ ਪੰਜਾਬ ਕਿਤਨੀ ਤਰੱਕੀ ਕਰ ਰਿਹਾ ਹੈ। ਇਹ ਦੇਖ ਕੇ ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਅਸੀਂ ਜੇਕਰ ਬੇਰੋਜ਼ਗਾਰੀ ਨੂੰ ਪੂਰੀ ਤਰ੍ਹਾਂ ਦੂਰ ਨਹੀਂ ਕਰ ਸਕੇ ਤਾਂ ਫਿਰ ਵੀ ਕਾਫੀ ਹਦ ਤਕ ਇਹ ਮਸਲਾ ਹਲ ਕਰ ਸਕੇ ਹਾਂ ਔਰ ਅਗੇ ਲਈ ਬੁਨਿਆਦ ਰਖ ਸਕੇ ਹਾਂ ਜਿਸ ਤੇ ਖੜ੍ਹੇ ਹੋ ਕੇ ਬੇਰੋਜ਼ਗਾਰੀ ਪੂਰੀ ਤਰ੍ਹਾਂ ਦੂਰ ਕੀਤੀ ਜਾ ਸਕੇ। ਮੈਂ ਸਮਝਦਾ ਹਾਂ ਕਿ ਅੰਕੜਿਆਂ ਨਾਲ ਔਰ ਅਦਾਦੋ ਸ਼ੁਮਾਰ ਪੇਸ਼ ਕਰ ਕੇ ਇਹ ਚੀਜ਼ ਸਾਬਤ

ਕੀਤੀ ਜਾ ਸਕਦੀ ਹੈ ਕਿ ਪੰਜਾਬ ਦਾ ਨਾਂ ਇਸ ਚੀਜ਼ ਵਿਚ ਸਾਰੇ ਸੂਬਿਆਂ ਦੇ ਮੁਕਾਬਲੇ ਵਿਚ ਪਹਿਲੇ ਜਾਂ ਦੂਜੇ ਨੰਬਰ ਤੇ ਆਇਆ ਹੈ।

ਇਥੇ ਇਹ ਕਿਹਾ ਜਾਂਦਾ ਹੈ ਕਿ ਐਡਮਿਨਿਸਟਰੇਸ਼ਨ ਦੇ ਕਮਾਂ ਵਿਚ ਇੰਟਰਫੀਅਰੰਸ ਕੀਤੀ ਜਾਂਦੀ ਹੈ ਲੇਕਿਨ ਮੈਂ ਅਰਜ਼ ਕਰਦਾ ਹਾਂ ਕਿ ਇਕ ਪਾਸੇ ਇਹ ਇਕ ਇਲਜ਼ਾਮ ਲਾਇਆ ਜਾਂਦਾ ਰਿਹਾ ਹੈ ਕਿ ਜਮਹੂਰੀਅਤ ਦੇ ਰੂਲ ਵਿਚ ਰੈਡ ਟੇਪ ਬੜੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਸ ਹਕੂਮਤ ਨੇ ਸਰਕਾਰੀ ਮਸ਼ੀਨਰੀ ਵਿਚ ਆਪ ਦਖ਼ਲ ਦੇ ਕੇ ਇਸ ਰੈਡ ਟੇਪ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਹੈ। ਸਾਡੇ ਚੀਫ ਮਨਿਸਟਰ ਇਸ ਗਲ ਲਈ ਮਸ਼ਹੂਰ ਹਨ ਕਿ ਪਬਲਿਕ ਉਨ੍ਹਾਂ ਨੂੰ ਹਰ ਵੇਲੇ ਮਿਲ ਸਕਦੀ ਹੈ। ਹਰ ਆਦਮੀ ਉਨ੍ਹਾਂ ਨੂੰ ਡਾਇਰੈਕਟ ਮਿਲ ਸਕਦਾ ਹੈ ਔਰ ਦਰਖਾਸਤ ਦੇ ਸਕਦਾ ਹੈ ਔਰ ਉਸ ਦੀ ਦਰਖਾਸਤ ਤੇ ਐਕਸ਼ਨ ਲਿਆ ਜਾਂਦਾ ਹੈ। ਪਹਿਲੇ ਜਿਹੜੀਆਂ ਸ਼ਿਕਾਇਤਾਂ ਸਰਕਾਰ ਪਾਸ ਜਾਂਦੀਆਂ ਸਨ, ਸੁਪਰਿਨਟੈਂਡੈਂਟ, ਅੰਡਰ ਸਕਰੇਟਰੀ ਤੇ ਡਿਪਟੀ ਸੈਕਰੇਟਰੀ ਪਾਸ ਹੀ ਉਹ ਫਿਰਦੀਆਂ ਰਹਿੰਦੀਆਂ ਸਨ ਔਰ ਕਈ ਕਈ ਮਹੀਨੇ ਫੈਸਲਾ ਹੋਣ ਤੇ ਲਗ ਜਾਂਦੇ ਸਨ। ਲੇਕਿਨ ਦੂਸਰੇ ਪਾਸੇ ਹੁਣ ਸ਼ਿਕਾਇਤਾਂ ਡਾਇਰੈਕਟਲੀ ਲਈਆਂ ਜਾਂਦੀਆਂ ਹਨ ਔਰ ਕੋਸ਼ਸ਼ ਕੀਤੀ ਜਾਂਦੀ ਹੈ ਕਿ ਉਹ ਸ਼ਿਕਾਇਤ ਜਲਦੀ ਤੋਂ ਜਲਦੀ ਦੂਰ ਕੀਤੀ ਜਾਵੇ। ਮੈਂ ਸਮਝਦਾ ਹਾਂ ਕਿ ਇਹ ਕਰੈਡਿਟ ਵੀ ਇਸ ਸਰਕਾਰ ਨੂੰ ਜਾਂਦਾ ਹੈ। ਅੱਜ ਇਸ ਮੋਸ਼ਨ ਦੇ ਮੂਵਰ ਨੇ ਇਕ ਗੱਲ ਕਹੀ ਕਿ ਅਸੀਂ ਇਥੇ ਪਰੈਜ਼ੀਡੈਂਟ ਰੂਲ ਚਾਹੁੰਦੇ ਹਾਂ ਕਿਉਂਕਿ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਡੈਮੋਕਰੈਸੀ ਵੀ ਮੈਜਾਰਿਟੀ ਪਾਰਟੀ ਦਾ ਰੂਲ ਹੋਣਾ ਹੈ ਔਰ ਉਨ੍ਹਾਂ ਦੀ ਪਾਰਟੀ ਤਾਂ ਕਦੇ ਮੈਜਾਰਿਟੀ ਵਿੱਚ ਆਉਣੀ ਨਹੀਂ। ਇਸ ਲਈ ਹੁਣ ਇਹ ਗੱਲ ਕਹਿੰਦੇ ਹਨ ਕਿ ਚੀਫ ਮਿਨਿਸਟਰ ਸਰਦਾਰ ਪਰਤਾਪ ਸਿੰਘ ਨਹੀਂ ਰਹਿਣਾ ਚਾਹੀਦਾ। ਮੈਂ ਕਹਿੰਦਾ ਹਾਂ ਕਿ ਅੱਜ ਪੰਜਾਬ ਵਿੱਚ ਫਿਰਕੇਦਾਰੀ ਨੂੰ ਖ਼ਤਮ ਕਰਨ ਵਾਸਤੇ ਕੋਈ ਹਮੇਸ਼ਾ ਲੜਦਾ ਰਿਹਾ ਜਾਂ ਇਥੋਂ ਫਿਰਕੇਦਾਰੀ ਦਾ ਰਸਤਾ ਛੁੜਾ ਕੇ ਜੇ ਕੋਈ ਪੰਜਾਬ ਨੂੰ ਸਿਧੇ ਰਸਤੇ ਤੇ ਲੈ ਆਇਆ ਹੈ ਤਾਂ ਉਹ ਸਰਦਾਰ ਪਰਤਾਪ ਸਿੰਘ ਹੈ। ਇਸ ਦਾ ਕ੍ਰੈਡਿਟ ਔਰ ਸਿਹਰਾ ਸਰਦਾਰ ਪਰਤਾਪ ਸਿੰਘ ਦੇ ਨਾਂ ਦੇ ਸਿਰ ਤੇ ਹੈ। ਜਦੋਂ ਤਕ ਇਥੇ ਜਮਹੂਰੀਅਤ ਚਲੇਗੀ, ਜਦੋਂ ਤਕ ਹਿੰਦੁਸਤਾਨ ਜਮਹੂਰੀਅਤ ਦੀ ਰਾਹ ਤੇ ਚਲੇਗਾ, ਜਦੋਂ ਤਕ ਡੈਮੋਕਰੈਟਿਕ ਸਰਕਾਰ ਪਜਾਬ ਵਿੱਚ ਰਹੇਗੀ ਤਦੋਂ ਤਕ ਕਾਂਗਰਸ ਪਾਰਟੀ ਇਥੇ ਮੈਜਾਰਿਟੀ ਵਿੱਚ ਰਹੇਗੀ ਔਰ ਇਸ ਦੇ ਲੀਡਰ ਸਰਦਾਰ ਪਰਤਾਪ ਸਿੰਘ ਰਹਿਣਗੇ। ਇਥੇ ਨਾ ਅਕਾਲੀ ਪਾਰਟੀ, ਨਾ ਜਨਸੰਘ ਤੇ ਨਾ ਹੀ ਕਮਿਊਨਿਸਟ ਪਾਰਟੀ ਨੇ ਮੈਜਾਰਿਟੀ ਵਿੱਚ ਆਉਣਾ ਹੈ। ਜਦੋਂ ਤਕ ਕਾਂਗਰਸ ਪਾਰਟੀ ਨੇ ਇਥੇ ਮੈਜਾਰਿਟੀ ਵਿੱਚ ਰਹਿਣਾ ਹੈ ਉਸ ਵਕਤ ਤਕ ਇਥੇ ਕਾਂਗਰਸ ਪਾਰਟੀ ਦਾ ਫੈਸਲਾ ਹੀ ਚਲੇਗਾ। ਔਰ ਇਸ ਦਾ ਲੀਡਰ ਸਦਾ ਸਰਦਾਰ ਪਰਤਾਪ ਸਿੰਘ ਹੀ ਰਹੇਗਾ। ਇਥੇ ਸੂਬੇ ਵਿੱਚ ਜੋ ਪਹਿਲੇ ਅੰਗਰੇਜ਼ਾਂ ਦੇ ਵਕਤ ਦਾ ਆਈ. ਸੀ. ਐਸ. ਰੂਲ ਚਲਿਆ ਆ ਰਿਹਾ ਸੀ, ਉਸ ਨੂੰ ਖ਼ਤਮ ਕਰਨ ਦਾ ਸਿਹਰਾ ਵੀ ਸਰਦਾਰ ਪਰਤਾਪ ਸਿਘ ਨੂੰ ਹਾਸਲ ਹੈ। ਇਹ ਸਿਹਰਾ ਦੇਸ਼ ਦੀ ਆਜ਼ਾਦੀ ਤੋਂ ਬਾਅਦ ਪਹਿਲੇ ਹੋਰ ਕਿਸੇ ਨੂੰ ਨਹੀਂ ਮਿਲ ਸਕਿਆ। (*Interruptions from the Opposition Benches*) ਕੰਮਿਊਨਿਸਟ ਪਾਰਟੀ ਦੇ ਮੈਂਬਰ ਨੇ ਜੋ ਇਸ ਮੋਸ਼ਨ ਦੇ ਮੂਵਰ ਸਨ ਇਹ ਗੱਲ ਬੜੇ ਜ਼ੋਰ ਨਾਲ ਕਹੀ ਹੈ ਕਿ ਇਥੇ ਕੋਈ ਕਾਂਗਰਸੀ ਮੈਂਬਰ ਕੁਝ ਕਹੇਗਾ ਤੇ ਦੂਜਾ ਕੁਝ ਕਹੇਗਾ। (*Interruptions by Sardar Harchand Singh*)

**Mr. Speaker :** Would Sardar Harchand Singh please keep silent. I am trying to manage it as best as I can.

**ਸ੍ਰੀ ਹਰਬੰਸ ਲਾਲ** : ਤੋ ਮੈਂ ਅਰਜ਼ ਕਰ ਰਿਹਾ ਸੀ ਕਿ ਕਾਂਗਰਸ ਪਾਰਟੀ ਦੇ ਮੈਂਬਰਾਂ ਦੀ ਇਕ ਗੱਲ ਰਹੇਗੀ ਤੇ ਹਮੇਸ਼ਾ ਇਕ ਰਹਿੰਦੀ ਆਈ ਹੈ। (*Interruptions*)

ਸਰਦਾਰ ਹਰਚੰਦ ਸਿੰਘ : ਸਪੀਕਰ ਸਾਹਿਬ, ਇਨ੍ਹਾਂ ਦੀਆਂ *Interruptions* ਵਲ ਤੁ... ਧਿਆਨ ਨਹੀਂ ਦਿੱਤਾ ਜਾਂਦਾ।

**Mr. Speaker :** Sardar Harchand Singh, you do not even know what to talk and what not to talk. Will you please keep silent ?

**ਸ੍ਰੀ ਹਰਬੰਸ ਲਾਲ :** ਮੈਂ ਅਰਜ਼ ਕਰਦਾ ਹਾਂ ਕਿ ਵਿਰੋਧੀ ਪਾਰਟੀਆਂ ਦਾ ਮੁਕਾਬਲਾ ਕਰਨ ਵਾਸਤੇ ਹਰ ਈਮਾਨਦਾਰ ਕਾਂਗਰਸੀ ਦਾ ਇਕੋ ਮਤ ਹੈ ਔਰ ਉਹ ਬਾਕੀਆਂ ਨਾਲ ਇਕੱਠਾ ਰਹੇਗਾ ਔਰ ਵਿਰੋਧੀ ਪਾਰਟੀਆਂ ਦਾ ਮੁਕਾਬਲਾ ਕਰੇਗਾ।

ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਮਿਊਨਿਸਟ ਪਾਰਟੀ ਦੇ ਮੁਵਰ ਸਾਹਿਬ ਨੇ ਇਥੇ ਕਾਂਗਰਸ ਪਾਰਟੀ ਦੀਆਂ ਇਲੈਕਸ਼ਨਜ਼ ਦਾ ਵੀ ਜ਼ਿਕਰ ਕੀਤਾ ਹੈ ਔਰ ਬਠਿੰਡਾ ਦੀ ਇਲੈਕਸ਼ਨ ਦਾ ਜ਼ਿਕਰ ਕਰਦਿਆਂ ਕਿਹਾ ਹੈ ਕਿ ਪੁਲਿਸ ਉਨ੍ਹਾਂ ਇਲੈਕਸ਼ਨਜ਼ ਵਿੱਚ ਦਖਲ ਦਿੰਦੀ ਰਹੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦੀ ਇਸ ਗੱਲ ਵਿੱਚ ਜ਼ਰਾ ਵੀ ਸਚਾਈ ਨਹੀਂ ਹੈ। ਪੁਲਿਸ ਨੇ ਬਿਲਕੁਲ ਦਖਲ ਨਹੀਂ ਦਿੱਤਾ। ਜਦੋਂ ਉਥੋਂ ਦੇ ਇਕ ਉਮੀਦਵਾਰ ਨੇ ਡੀ. ਆਰ. ਓ. ਨੂੰ ਕਿਹਾ ਕਿ ਮੈਨੂੰ ਖਤਰਾ ਹੈ ਇਸ ਕਰ ਕੇ ਇਲੈਕਸ਼ਨ ਪੋਸਟਪੋਨ ਕੀਤੀ ਜਾਵੇ ਤਾਂ ਡੀ. ਆਰ. ਓ. ਨੇ ਕਿਹਾ ਕਿ ਇਲੈਕਸ਼ਨ ਪੋਸਟਪੋਨ ਨਹੀਂ ਹੋ ਸਕਦੀ ਹੈ। ਜੇਕਰ ਤੈਨੂੰ ਖਤਰਾ ਮਹਿਸੂਸ ਹੁੰਦਾ ਹੈ ਤਾਂ ਪੁਲਿਸ ਨੂੰ ਬੁਲਾਇਆ ਜਾ ਸਕਦਾ ਹੈ। (*Interruption by Sardar Lachhman Singh Gill*)

**Mr. Speaker :** Sardar Gurnam Singh Jee, would you request Sardar Lachhman Singh to keep quiet and not to interrupt ? He will have time to have his say.

**ਸ੍ਰੀ ਹਰਬੰਸ ਲਾਲ :** ਮੈਂ ਅਰਜ਼ ਕਰ ਰਿਹਾ ਸੀ ਕਿ ਪੁਲਿਸ ਨੂੰ ਡੀ. ਆਰ. ਓ. ਨੇ ਇਸ ਲਈ ਬੁਲਾਇਆ ਕਿਉਂਕਿ ਇਕ ਉਮੀਦਵਾਰ ਨੇ ਨੁਕਸੇ ਅਮਨ ਦਾ ਖਤਰਾ ਮਹਿਸੂਸ ਕੀਤਾ। ਮੈਂ ਅਰਜ਼ ਕਰਦਾ ਹਾਂ ਕਿ ਕਾਂਗਰਸ ਦੇ ਦੋ ਇਲੈਕਸ਼ਨਾਂ ਹੋਈਆਂ ਹਨ ਔਰ ਦੋਹਾਂ ਵਾਰੀ ਕਦੇ ਵੀ ਕੋਈ ਐਸੀ ਚੀਜ਼ ਨਹੀਂ ਹੋਈ। ਮੈਨੂੰ ਬਰਨਾਲੇ ਵਿੱਚ ਜਾਣ ਦਾ ਮੌਕਾ ਮਿਲਿਆ ਹੈ ਉਥੇ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਹੋਈ। ਵੈਸੇ ਕਾਂਗਰਸ ਨੂੰ ਡਿਸਕਰੈਡਿਟ ਦਿਲਾਉਣ ਦੀ ਕੋਸ਼ਸ਼ ਕੀਤੀ ਜਾਵੇ ਤਾਂ ਹੋਰ ਚੀਜ਼ ਹੈ।

ਫਿਰ ਮੇਰੇ ਕਮਿਊਨਿਸਟ ਭਰਾ ਨੇ ਕਿਹਾ ਹੈ ਕਿ ਕਾਂਗਰਸ ਵਲੋਂ ਇਥੇ ਸ਼ਹਿਰੀ ਅਤੇ ਪਿੰਡਾਂ ਵਾਲਿਆਂ ਵਿੱਚ ਵਿਤਕਰਾ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਹ ਇਨ੍ਹਾਂ ਦੀ ਕੋਈ ਨਵੀਂ ਚਾਲ ਨਹੀਂ ਹੈ। ਕਮਿਊਨਿਸਟ ਪਾਰਟੀ ਅਤੇ ਕਈ ਦੂਜੀਆਂ ਪਾਰਟੀਆਂ ਵਲੋਂ ਇਹ ਕਿਹਾ ਜਾਂਦਾ ਹੈ ਔਰ ਬੜੇ ਬੜੇ ਨਾਂ ਲੈ ਕੇ ਕਿਹਾ ਜਾਂਦਾ ਹੈ, ਕਦੇ ਸ਼ਹਿਰੀ ਔਰ ਦਿਹਾਤੀ ਦਾ ਨਾਂ ਲੈ ਕੇ ਕਿਹਾ ਜਾਂਦਾ ਹੈ, ਕਦੇ ਕਿਸਾਨ ਤੇ ਗ਼ੈਰ ਕਿਸਾਨ ਦਾ ਨਾਂ ਲੈ ਕੇ ਕਿਹਾ ਜਾਂਦਾ ਹੈ ਔਰ ਕਦੇ ਮਜ਼ਦੂਰ ਔਰ ਬਲੈਕ ਮਾਰਕਿਟ ਕਰਨ ਵਾਲੇ ਦਾ ਨਾ ਲੈ ਕਿ ਕਿਹਾ ਜਾਂਦਾ ਹੈ। ਇਹ ਇਸ ਲਈ ਕਹਿੰਦੇ ਹਨ ਤਾਕਿ ਲੋਕ ਆਪਣੀ ਇਕਤਸਾਦੀ ਤਰੱਕੀ ਲਈ ਨਾ ਸੋਚਣ ਔਰ ਲੋਕਾਂ ਦੀ ਤਵੱਜੋ ਦੂਜੇ ਪਾਸੇ ਵਲ ਲਗ ਜਾਵੇ ਔਰ ਤਰੱਕੀ ਦੀਆਂ ਚੀਜ਼ਾਂ ਵਿੱਚ ਉਨ੍ਹਾਂ ਦਾ ਖਿਆਲ ਨਾ ਰਹਿ ਸਕੇ। ਮੈਂ ਇਹ ਕਹਿੰਦਾ ਹਾਂ ਕਿ ਇਸ ਗੱਲ ਦਾ ਇਸ ਵਜ਼ਾਰਤ ਨੂੰ ਮਾਣ ਹੈ ਕਿ ਇਸ ਨੇ ਸਾਰੇ ਹਿੰਦੁਸਤਾਨ ਵਿਚ ਸਭ ਤੋਂ ਪਹਿਲਾਂ ਖਰਚ ਘਟ ਕਰਨ ਲਈ 18 ਵਜ਼ੀਰਾਂ ਤੋਂ ਅਸਤੀਫਾ ਦਿਵਾਇਆ। (ਤਾੜੀਆਂ) (ਵਿਘਨ)

**Babu Ajit Kumar :** Under public pressure.

**Mr. Speaker :** The hon. Member will have his say. He should ... him attentively.

**ਸ੍ਰੀ ਹਰਬੰਸ ਲਾਲ:** ਅਗਰ ਕਾਂਗਰਸ ਪਾਰਟੀ ਇਹ ਮਹਿਸੂਸ ਕਰਦੀ ਹੈ ਕਿ ਕਿਸੇ ਕਾਂਗਰਸੀ ਮੰਤਰੀ ਨੂੰ ਅਸਤੀਫਾ ਦੇਣਾ ਚਾਹੀਦਾ ਹੈ ਤਾਂ ਉਹ ਆਪਣੇ ਨੇਤਾ ਦੇ ਹਥ ਵਿੱਚ ਆਪਣਾ ਅਸਤੀਫਾ ਦੇ ਦਿੰਦਾ ਹੈ। ਮੈਂ ਸਰਦਾਰ ਪਰਤਾਪ ਸਿੰਘ ਵਲੋਂ ਕਹਿ ਸਕਦਾ ਹਾਂ ਕਿ ਕਾਮਰਾਜ ਪਲੈਨ ਦੇ ਤਹਿਤ ਸਭ ਤੋਂ ਪਹਿਲਾਂ ਇਨ੍ਹਾਂ ਨੇ ਆਪਣਾ ਅਸਤੀਫਾ ਪੰਡਤ ਨਹਿਰੂ ਦੇ ਹੱਥਾਂ ਵਿੱਚ ਦਿੱਤਾ ਸੀ ਕਿ ਉਹ ਤੇ ਉਨ੍ਹਾਂ ਦੀ ਸਾਰੀ ਵਜ਼ਾਰਤ ਅਸਤੀਫਾ ਦੇਣ ਨੂੰ ਤਿਆਰ ਹਨ। ਪਰ ਪੰਡਤ ਨਹਿਰੂ ਇਸ ਗੱਲ ਨੂੰ ਮਹਿਸੂਸ ਕਰਦੇ ਹਨ ਕਿ ਪੰਜਾਬ ਲਈ ਸਰਦਾਰ ਪਰਤਾਪ ਸਿੰਘ ਦੀਆਂ ਖਿਦਮਾਤ ਜ਼ਰੂਰੀ ਹਨ। ਇਨ੍ਹਾਂ ਦੇ ਹੁੰਦੇ ਹੋਏ ਪੰਜਾਬ ਅਗੇ ਵਧੇਗਾ। ਕੁਝ ਸਾਥੀ ਇਹ ਜਿਹੜੀਆਂ ਗੱਲਾਂ ਕਰਦੇ ਹਨ ਕਿ ਗੱਦੀਆਂ ਨਾਲ ਜੁੜੇ ਬੈਠੇ ਹਨ ਸਿਵਾਏ ਗਲਤ ਪ੍ਰਾਪੇਗੰਡੇ ਦੇ ਹੋਰ ਕੁਝ ਨਹੀਂ ਕਰਦੇ।(*Interruptions*)

**Mr. Speaker :** Order please.

**ਸ੍ਰੀ ਹਰਬੰਸ ਲਾਲ :** ਅੱਜ ਦੀ ਜੋ ਵਜ਼ਾਰਤ ਹੈ ਇਹ ਕਿਸੇ ਵੀ ਹਾਲਤ ਵਿੱਚ ਫਿਰਕੇਦਾਰੀ ਨਾਲ ਸਮਝੋਤਾ ਨਹੀਂ ਕਰੇਗੀ, ਉਸ ਨੂੰ ਹਰ ਹਾਲਤ ਵਿੱਚ ਕਮਜ਼ੋਰ ਕਰੇਗੀ, ਇਸ ਦੇ ਹੁੰਦੇ ਹੁੰਦੇ ਹੋਏ ਫਿਰਕੇਦਾਰੀ ਪਨਪ ਨਹੀਂ ਸਕਦੀ, ਪੈਰ ਜਮਾ ਨਹੀਂ ਸਕਦੀ। ਇਹ ਵਜ਼ਾਰਤ ਤਿੰਨ ਚੀਜ਼ਾਂ ਲਈ ਸਟੈਂਡ ਕਰਦੀ ਹੈ। ਪੰਜਾਬ ਦੀ ਤਰੱਕੀ ਹੋਵੇ ( *Interruption*) ਸਟੇਬਿਲਟੀ ਹੋਵੇ ਅਤੇ ਦੇਸ਼ ਦੀ ਰਖਸ਼ਾ ਲਈ ਅਸੀਂ ਪੂਰਾ ਜ਼ੋਰ ਲਾਈਏ। ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਰੀਆਂ ਗੱਲਾਂ ਵੱਲ ਜੋ ਕੁਝ ਇਸ ਵਜ਼ਾਰਤ ਨੇ ਕੀਤਾ ਹੈ ਉਸ ਕਰਕੇ ਇਸ ਨੂੰ ਕੋਈ ਹਿਲਾ ਨਹੀਂ ਸਕਦਾ, ਕੋਈ ਕਿਸੇ ਤਰ੍ਹਾਂ, ਨੁਕਸਾਨ ਨਹੀਂ ਪਹੁੰਚਾ ਸਕਦਾ। (ਤਾੜੀਆਂ)

**डाक्टर बलदेव प्रकाश** (अमृतसर शहर, पूर्व) : स्पीकर साहिब, हाउस के सामने जो मोशन है मैं उस का समर्थन करने के लिए खड़ा हुआ हूं। (विघ्न)

**श्री अध्यक्ष :** आप के पास 20 मिनट हैं। (The hon. Member can speak for 20 minutes.)

**डा. बलदेव प्रकाश :** मैं जल्दी जल्दी सारे प्वायंट्स कवर करने की कोशिश करूंगा। आप भी थोड़ा ख्याल रखें।

स्पीकर साहिब, जहां तक इस सरकार के नाकामियों का सवाल है इस बारे में दो रायें नहीं हो सकतीं। यही नहीं बल्कि यह भी साबत हो चुका है कि यह सरकार कुरप्ट है, इस के मिनिस्टर मैलाफाइडी इन्टैंशन से काम करते हैं ( अपोज़ीशन की ओर से तालियां)। यह फैसला अपोजीशन का नहीं है बल्कि यह इस देश के सर्वोच्च न्यायालय यानी सुप्रीम कोर्ट का फैसला है। (अपोज़ीशन की तरफ से शेम शेम की आवाज़ें)

**Mr. Speaker :** I will not permit the word criminal to be used.

**डा. बलदेव प्रकाश :** अगर मैं यह कहूं कि इस देश की सब से ऊंची अदालत की नजरों में, हर हिन्दुस्तानी शहरी की नजर में आज इस राज्य को मुख्य मन्त्री की कुर्सी पर यहां का एक शहरी नहीं बल्कि एक क्रिमिनल यानी अपराधी बैठा हुआ है तो गलत न होगा। (अपोजीशन की तरफ से तालियां)

**Mr. Speaker :** The hon. Member should not use such words I will not permit the word criminal to be used here.

**डा. बलदेव प्रकाश :** जनाब मैं जो कुछ कहूंगा वह फुल अथारिटी पर कहूंगा। अगर सुप्रीम कोर्ट यह फैसला देती है कि एक आदमी मैलाफाइडी नज़रिये से काम करता है, अगर सुप्रीम कोर्ट कहती है कि वह बदला लेने की [illegible] से "टू रीक वैंजैंस" एक अच्छे अफसर के विरुद्ध

[डा० बलदेव प्रकाश]

(एक माननीय सदस्य: अच्छे नहीं, बुरे।)

चलो बुरे अफसर ही सही, मुझे उस अफसर से क्या लेना है, कार्रवाई करता है तो हमारे मोहन लाल जी उसे धोने की कोशिश करते हैं। मगर जो स्ट्रिक्चर यहां के मुख्य मन्त्री के खिलाफ पास किये गए हैं उन स्ट्रिक्चर्ज़ को पंडित मोहन लाल जी की एक क्या सैंकड़ों स्टटमैंटस भी धो सकती हैं? कभी नहीं धो सकतीं। मैं तो कहता हूं कि उस कलंक के टीके को जो कि इन के माथे पर इस फैसले से लगा है सात समुद्रों के पानी से भी नहीं धोया जा सकता। (अपोजीशन की तरफ से तालियां)

स्पीकर साहिब, मैं ज्यादा ला के मामले में नहीं जाऊंगा। उस तरफ एक बहुत काबिल मैम्बर जो कि लीडर आफ दी आपोजीशन हैं और जो कि एक रिटायर्ड जज हैं व इस की धज्जियां उड़ाएंगे लेकिन मैं इन से एक बात पूछना चाहूंगा कि अगर किसी सुप्रीम कोर्ट की मेजारिटी जजमैंट किसी को फांसी की सजा देती है तो क्या ऐसा कोई कानून है जो यह कह कर उस को बचा ले कि चूंकि फलां शख्स इस में पेश नहीं हुआ, या एक आदमी यह कहता है या माइनारिटी जजमैंट यह कहती इसलिये इस की सजा खत्म की जाए? कभी नहीं। यह हर्गिज नहीं हो सकता। नानावती का केस हमारे सामने है। हम ने देखा कि देश की जनता और सरकारी मशीनरी उस के साथ थी मगर सुप्रीम कोर्ट की जजमैंट के खिलाफ कुछ न हो सका। वह एक आला फौजी अफसर था और इस एमरजैंसी के में वह देश के लिए बहुत काम कर सकता था मगर सब कुछ होते हुए भी वह आज जेल की चारदीवारी में बन्द पड़ा है। आज इस देश में डैमोक्रेटिक ढांचा अपनाया गया है। डेमोक्रेसी का यह तकाज़ा है कि इस की इम्पार्टैंस को बढ़ाया जाए, इस को इस का योग्य स्थान दिलाया जाए। इस के फैसलों को ग़लत और झूठा नहीं कहा जा सकता। यह कहा गया कि यह केस में पार्टी नहीं थे और यह उस मुकदमे में पेश नहीं हुए। मैं कहता हूं बड़ा अच्छा हुआ, बच गए, बाल बाल बच गए वरना परजरी के इलज़ाम में इन के खिलाफ मुकदमा चलता और यह जेल के अन्दर होते। (अपोजीशन की तरफ से तालियां) स्पीकर साहिब, कुछ ऐफीडेविट्स हाई कोर्ट में दिये गए। मैं डिटेल में नहीं जाऊंगा। कहा गया कि आपरेशन ही नहीं हुआ। जनाब मैं एक मैडीकल मैन होने के नाते कह सकता हूं कि जहां आपरेशन होता है वहां पर 'सकार' भी होता है।

**Mr. Speaker :** How is the hon. Member bringing in the Chief Minister ? He did not make any affidavit. He did not say anything.

**डा० बलदेव प्रकाश:** मैं कहता हूं कि नहीं गए तो अच्छा हुआ वरना अगर वहां पर भी गलत बयानी करते तो अच्छा न होता, यह बच न सकते। मगर बचने की तो अब भी उम्मीद नहीं है। मगर मैं इन को एक तरीका बताता हूं जिस के मुताबिक यह बच सकते हैं। और वह यह है कि या तो यह सीधी तरह से डैमोक्रेटिक ट्रैडीशन्ज का ध्यान रखते हुए और पूरी तरह से ग्रेसफुली कि चूंकि कांग्रेस चाहती है इसलिये मैं अस्तीफा देता हूं। अगर यह मुश्किल है और ऐसा यह नहीं कर सकते क्योंकि इन्होंने देश की सेवा ही करनी है जो कि यह बगैर कुर्सी के कर नहीं सकते तो सिर्फ एक ही तरीका है इन के पास और वह यह कि यह पार्लियामैंट में कांग्रेस की मेजारिटी के बल बूते पर पंडित जी से कह कर कांस्टीटयूशन में इस तरह की अमैंडमट करा लें कि जिस बैंच ने इन के खिलाफ यह फैसला दिया है उस को

ਹਾਂ ਕਿ ਤੂੰ ਕਾਂਗਰਸ ਵਿਚ ਚੰਗਾ ਰਹਿੰਦਾ ਹੈ ਜਾਂ ਬਾਹਰ ਚੰਗਾ ਰਹਿੰਦਾ ਹੈਂ.. .(ਹਾਸਾ) ਇਸੇ ਤਰ੍ਹਾਂ ਚੌਧਰੀ ਰਾਮ ਸਿੰਘ ਨੇ ਇਹ ਗਲ ਕੀਤੀ ਸੀ। ਮੈਨੂੰ ਪਤਾ ਹੈ ਉਸ ਦੇ ਸਾਰੇ ਕੇਸ ਦਾ। ਜਿਸ ਜਜ ਨੇ ਫੈਸਲਾ ਕੀਤਾ ਸੀ ਉਸ ਦਾ ਨਾਂ ਵੀ ਮੈਨੂੰ ਪਤਾ ਹੈ ਪਰ ਮੈਂ ਉਸ ਜਜ ਦਾ ਨਾਂ ਨਹੀਂ ਦਸਣਾ। ਜੇ ਦਸ ਦੇਵਾਂ ਤਾਂ ਇਨ੍ਹਾਂ ਨੂੰ ਪਤਾ ਲਗ ਜਾਵੇ। ਖੈਰ ਆਪੋਜ਼ੀਸ਼ਨ ਦੇ ਲੀਡਰ ਤਾਂ ਸੰਬੰਧਤ ਜਜ ਨਹੀਂ ਸੀ। ਸੋ ਮੈਂ ਅਰਜ਼ ਕਰਦਾ ਹਾਂ ਕਿ ਇਹ ਝੂਠ ਬੋਲਦੇ ਨੇ। ਸਪੀਕਰ ਸਾਹਿਬ, ਰਾਈ ਦੇ ਦਾਣੇ ਜਿਤਨੀ ਕੋਈ ਗਲ ਹੋਵੇ ਤਾਂ ਇਹ ਉਸ ਦਾ ਪਹਾੜ ਬਣਾ ਕੇ ਦਿਖਾਉਂਦੇ ਨੇ। ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਕੇਸ ਹੈ, ਇਸ ਦਾ ਜਿਹੜੇ ਜੱਜਾਂ ਨੇ ਫੈਸਲਾ ਦਿਤਾ ਹੈ, ਜੇ ਮੈਂ ਉਨ੍ਹਾਂ ਨੂੰ ਸਾਹਮਣੇ ਬੈਠਾ ਲਵਾਂ ਅਤੇ ਸਾਰੀ ਗੱਲ, ਸਾਰੇ ਫੈਕਟਸ ਉਨ੍ਹਾਂ ਅਗੇ ਰਖਕੇ ਕਹਾਂ, ਤਾਂ ਉਨ੍ਹਾਂ ਦੀ ਰਾਏ ਬਿਲਕੁਲ ਹੋਰ ਹੋਵੇਗੀ ਅਤੇ ਜਨਤਾ ਦੇ ਸਾਹਮਣੇ ਸਾਰੀ ਗੱਲ ਆ ਜਾਵੇਗੀ। ਇਹ ਗੱਲ ਉਹ ਇਸ ਲਈ ਪਏ ਕਰਦੇ ਨੇ ਕਿਉਂਕਿ ਮੈਂ ਪਾਕਿਸਤਾਨ ਨਾਲ ਲੜਨਾ ਸੀ ਅਤੇ ਇਹ ਆਦਮੀ ਹਿੰਦੁਸਤਾਨ ਨੂੰ ਕਮਜ਼ੋਰ ਕਰਨਾ ਚਾਹੁੰਦੇ ਨੇ। ਇਸੇ ਮਤਲਬ ਲਈ ਇਹ ਪਰਤਾਪ ਸਿੰਘ ਦੀ ਸਿਆਸੀ ਬਦਨਾਮੀ ਕਰਨਾ ਚਾਹੁੰਦੇ ਨੇ। ਹਾਲਾਂਕਿ ਆਪੋਜ਼ੀਸ਼ਨ ਦਾ ਕੰਮ ਹੁੰਦਾ ਹੈ ਕਿ ਗੌਰਮਿੰਟ ਜਿਹੜੇ ਚੰਗੇ ਕੰਮ ਕਰੇ, ਜਿਹੜੇ ਇਸ ਦੇ ਗੁਣ ਹੋਣ ਉਨ੍ਹਾਂ ਦੀ ਪਰਸ਼ੰਸਾ ਕਰੇ, ਪਰ ਇਹ ਤਾਂ ਉਨ੍ਹਾਂ ਦੀ ਵੀ ਨਿੰਦਾ ਕਰਦੇ ਹਨ। ਇਨ੍ਹਾਂ ਪਰਸ਼ੰਸਾ ਨਹੀਂ ਕੀਤੀ। ਸਰਦਾਰ ਗੁਰਨਾਮ ਸਿੰਘ ਕਹਿੰਦਾ ਸੀ ਕਿ ਪੰਜਾਬੀ ਤਕੜਾ ਹੈ, ਬਚਨ ਸਿੰਘ ਆਖਦਾ ਸੀ ਕਿ ਪੰਜਾਬੀ ਤਕੜਾ ਹੈ, ਇਸ ਕਰ ਕੇ ਪੰਜਾਬ ਨੇ ਤਰੱਕੀ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਮੈਂ ਵੀ ਤਾਂ ਪੰਜਾਬੀ ਹਾਂ। ਫਿਰ ਮੈਂ ਕਹਿੰਦਾ ਹਾਂ ਕਿ ਇਸ ਸਾਰੀ ਤਰੱਕੀ ਦਾ ਕਰੈਡਿਟ ਪਰਤਾਪ ਸਿੰਘ ਨੂੰ ਨਹੀਂ, ਇਹ ਕਰੈਡਿਟ ਇਸ ਪਾਰਟੀ ਨੂੰ ਹੈ ਜਿਸ ਦਾ ਮੈਂ ਸੇਵਕ ਹਾਂ। ਇਹ ਕਰੈਡਿਟ ਇਸ ਪਾਰਟੀ ਦੀ ਆਈਡੀਆਲੋਜੀ ਨੂੰ ਹੈ। ਮੈਨੂੰ ਤਾਂ ਸਿਰਫ ਇਕ ਕਰੈਡਿਟ ਹੈ ਕਿ ਮੈਂ ਇਸ ਪੰਜਾਬ ਨੂੰ ਤਬਾਹ ਹੋਣ ਤੋਂ ਬਚਾ ਲਿਆ ਜੋ ਇਹ ਅਕਾਲੀ ਪਾਰਟੀ ਵਾਲਿਆਂ ਅਤੇ ਜਨਸੰਘ ਵਾਲਿਆਂ ਨੇ ਹਿੰਦੂਆਂ ਤੇ ਸਿਖਾਂ ਨੂੰ ਲੜਾ ਕੇ ਇਥੋਂ ਦੀ ਸਾਰੀ ਇਕਾਨੋਮੀ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਸੀ। ਇਹ ਚਾਹੁੰਦੇ ਸਨ ਕਿ ਹਿੰਦੂਆਂ ਸਿਖਾਂ ਵਿਚ ਵਜ ਜਾਵੇ ਅਤੇ ਪੰਜਾਬ ਦੀ ਈਕਾਨੋਮੀ ਤਬਾਹ ਹੋ ਜਾਵੇ। ਫਿਰ ਵੀ ਇਹ ਪੰਜਾਬੀ ਸਨ, ਇਨ੍ਹਾਂ ਨੇ 26 ਹਜ਼ਾਰ ਆਦਮੀ ਜੇਲ੍ਹਾਂ ਵਿਚ ਭੇਜੇ, ਦੂਜਿਆਂ ਨੇ 10 ਹਜ਼ਾਰ ਭੇਜੇ ਤੇ ਤੀਜਿਆਂ ਨੇ 8 ਹਜ਼ਾਰ ਭੇਜੇ। ਲੇਕਿਨ ਇਨ੍ਹਾਂ ਨੂੰ ਸੰਭਾਲਣ ਵਾਲੇ ਵੀ ਪੰਜਾਬੀ ਹੀ ਸਨ ਜਿਨ੍ਹਾਂ ਨੇ ਇਕ ਵਟ ਨਹੀਂ ਪੈਣ ਦਿਤਾ ਪੰਜਾਬ ਦੀ ਸਿਆਸਤ ਵਿਚ। ਇਹ ਕਰੈਡਿਟ ਜਾਂਦਾ ਹੈ ਇਨ੍ਹਾਂ ਪੰਜਾਬੀਆਂ ਨੂੰ ਜਿਹੜੇ ਸਰਕਾਰੀ ਬੈਂਚਾਂ ਤੇ ਬੈਠੇ ਹਨ, ਜਿਨ੍ਹਾਂ ਦਾ ਮੈਂ ਸੇਵਾਦਾਰ ਹਾਂ। ਇਹ ਕਰੈਡਿਟ ਮੈਨੂੰ ਵੀ ਇਨ੍ਹਾਂ ਦੇ ਨਾਲ ਹੈ।

ਫਿਰ, ਸਪੀਕਰ ਸਾਹਿਬ, ਇਹ ਆਖਦੇ ਸਨ ਕਿ ਪੰਜਾਬ ਦੀ ਪਰ ਕੈਪੀਟਾ ਇਨਕਮ ਬੜੀ ਥੋੜ੍ਹੀ ਹੈ। ਜੇ ਮੈਂ ਤੁਹਾਨੂੰ ਇਸ ਬਾਰੇ ਫਿਗਰਜ਼ ਦਸਾਂ ਤਾਂ ਤੁਸੀਂ ਬੜਾ ਇਨਜਾਏ ਕਰੋਗੇ ਕਿ ਪੰਜਾਬ ਦੇ ਹਰ ਇਨਫਰਾਦ ਦੀ ਪਰ ਕੈਪੀਟਾ ਇਨਕਮ ਪਹਿਲੇ ਕਿਤਨੀ ਸੀ ਤੇ ਹੁਣ ਕਿਤਨੀ ਹੋ ਗਈ ਹੈ। ਤੁਸੀਂ ਇਹ ਸੁਣਕੇ ਹੈਰਾਨ ਹੋ ਜਾਵੋਗੇ। ਹੁਣੇ ਹੀ ਮੈਂ ਸਾਰੀ ਚੀਜ਼ ਤੁਹਾਡੇ ਕੋਲ ਰਖਦਾ ਹਾਂ।

ਸਪੀਕਰ ਸਾਹਿਬ, 1952-53 ਵਿਚ ਜਦੋਂ ਸਾਡੀ ਕਾਨਸਟੀਚੂਸ਼ਨ ਬਣੀ, ਉਸ ਤੋਂ ਬਾਅਦ ਜਦ ਹਕੂਮਤ ਬਣੀ ਉਸ ਵੇਲੇ ਪੰਜਾਬ ਦੀ ਪਰ ਕੈਪੀਟਾ ਇਨਕਮ 321 ਰੁਪਏ ਸੀ ਅਤੇ ਇੰਡੀਆਂ ਦੀ 256 ਰੁਪਏ ਸੀ। ਜਿਸ ਦਾ ਮਤਲਬ ਇਹ ਸੀ ਕਿ ਸਾਡੀ 65 ਰੁਪਏ ਜ਼ਿਆਦਾ ਸੀ। ਫਿਰ 1955-56 ਵਿਚ ਸਾਡੀ ਪਰ ਕੈਪੀਟਾ ਇਨਕਮ 330 ਰੁਪਏ ਹੋ ਗਈ ਸੀ ਅਤੇ ਇੰਡੀਆਂ ਦੀ 255 ਹੋ ਗਈ ਸੀ। ਜਿਥੇ ਪਹਿਲਾਂ ਸਾਡੀ ਸਾਰੇ ਇੰਡੀਆ ਨਾਲੋਂ 65 ਰੁਪਏ ਜ਼ਿਆਦਾ ਸੀ ਫਿਰ 75 ਰੁਪਏ ਜ਼ਿਆਦਾ ਹੋ ਗਈ। ਯਾਨੀ ਇਹ ਫਰਕ ਅਗੇ ਨਾਲੋਂ ਦਸ ਰੁਪਏ ਹੋਰ ਵਧ ਗਿਆ। 1961-62 ਵਿਚ ਪੰਜਾਬ ਦੀ ਪਰ ਕੈਪੀਟਾ ਇਨਕਮ 401 ਰੁਪਏ ਸੀ ਅਤੇ ਇੰਡੀਆ ਦੀ 293 ਰੁਪਏ ਸੀ। ਫਰਕ 108 ਰੁਪਏ ਜੀ ਪਰਤੀ ਹੋ

[ਮੁੱਖ ਮੰਤਰੀ]

ਗਿਆ (ਤਾੜੀਆਂ) ਇਹ ਸਭ ਕੁਝ ਮੈਂ ਨਹੀਂ ਕੀਤਾ। ਇਸ ਪਾਰਟੀ ਤੇ ਇਸ ਦੀ ਇਸ ਸਰਕਾਰ ਨੇ ਲੋਕਾਂ ਦੀ ਐਨਰਜੀ ਨੂੰ ਚੈਨੇਲਾਈਜ਼ ਕਰਕੇ ਕੀਤਾ ਹੈ। ਲੋਕਾਂ ਨੂੰ ਜ਼ਮੀਨਾਂ ਦਿਤੀਆਂ ਹਨ, ਕਾਰਖਾਨਿਆਂ ਲਈ ਬਿਜਲੀ ਤੇ ਸੜਕਾਂ ਦਿਤੀਆਂ ਹਨ। ਸੜਕਾਂ, ਸਪੀਕਰ ਸਾਹਿਬ, ਅੰਗਰੇਜ਼ ਦੇ ਸਮੇਂ ਨਾਲੋਂ ਅਜ ਤਿੰਨ ਗੁਣਾਂ ਹੋ ਗਈਆਂ ਹਨ। ਬਿਜਲੀ ਪਹਿਲਾਂ 1947-48 ਵਿਚ 50 ਪਿੰਡਾਂ ਵਿਚ ਸੀ। ਇਹ 43,00 ਪਿੰਡਾਂ ਵਿਚ ਇਸ ਸਾਲ ਦੇ ਅੰਦਰ ਅੰਦਰ ਹੋ ਜਾਵੇਗੀ। (ਤਾੜੀਆਂ) ਇਹ ਸਭ ਕੁਝ ਇਨ੍ਹਾਂ ਸੇਵਾਦਾਰਾਂ ਦੀ ਹਿੰਮਤ ਨਾਲ ਹੀ ਹੋਇਆ ਹੈ। ਬਾਕੀ ਸਾਡੇ ਸਾਹਮਣੇ ਵਾਲੇ ਸਾਥੀ ਤਾਂ ਰੁਕਾਵਟਾਂ ਪਾਉਣਾ ਹੀ ਆਪਣਾ ਕੰਮ ਸਮਝਦੇ ਹਨ। ਇਨ੍ਹਾਂ ਦੀ ਖਾਹਿਸ਼ ਹੈ ਕਿ ਇਥੇ ਔਰਤਾਂ ਬੇਵਾ, ਬਚੇ ਯਤੀਮ ਅਤੇ ਪੰਜਾਬ ਦਾ ਸਤਿਆਨਾਸ ਹੋ ਜਾਵੇ। ਇਹ ਤਾਂ ਇਸ ਪਾਰਟੀ ਨੇ ਪੰਜਾਬ ਨੂੰ ਸੰਭਾਲਿਆ ਹੈ, ਵਰਨਾ ਪੰਜਾਬ ਅਤੇ ਪੰਜਾਬ ਦੀ ਇਜ਼ਤ ਖਤਰੇ ਵਿਚ ਸੀ। ਇਸ ਦਾ ਸਿਹਰਾ ਕਾਂਗਰਸ ਨੂੰ ਹੈ। ਇਹ ਤਾਂ ਕੋਈ ਵੀ ਗਲ ਹੋਵੇ ਸਰਦਾਰਨੀ ਦਾ ਨਾਮ ਜੋੜੀ ਜਾਣਗੇ।ਮੈਂ ਕਹਿੰਦਾ ਹਾਂ ਕਿ ਸਰਦਾਰਨੀ ਘਰ ਵਿਚ ਸਰਦਾਰਨੀ ਹੈ, ਅਗੇ ਪਿਛੇ ਕੋਈ ਸਰਦਾਰਨੀ ਨਹੀਂ। ਮੇਰੇ ਬਚਿਆਂ ਨਾਲ ਇਹ ਰਿਸ਼ਤਾ ਹੀ ਹੈ। ਉਸ ਤੋਂ ਮਗਰੋਂ ਕੁਝ ਨਹੀਂ। ਮੈਂ ਦੋਸਤੀ ਵੀ ਨਹੀਂ ਮੰਨਦਾ, ਮੈਂ ਤਾਂ ਆਪਣੀ ਰਾਏ ਦਾ ਮਾਲਕ ਹਾਂ। ਅਗਰ ਬੱਚੇ ਕਿਸੇ ਪਾਸੋਂ ਕਰਜ਼ਾ ਲੈ ਲੈਣ ਤਾਂ ਮੈਂ ਕੀ ਕਰਾਂ। ਮੇਰੀ ਖਾਹਿਸ਼ ਤਾਂ ਸੀ ਕਿ ਕਿਤੇ ਮਾੜੀ ਮੋਟੀ ਨੌਕਰੀ ਕਰ ਲੈਂਦੇ ਪਰ ਮੁੰਡੇ ਟਲਦੇ ਹਨ। ਬਾਕੀ ਅਗਰ ਕੋਈ ਕਸੂਰ ਹੈ, ਇਨਕਮ ਟੈਕਸ ਬਾਰੇ, ਸੇਲ ਟੈਕਸ ਬਾਰੇ ਤਾਂ ਲਾਉ ਰਗੜਾ। ਪਰਤਾਪ ਸਿੰਘ ਅਤੇ ਕਾਂਗਰਸ ਦੀ ਪਾਲਿਟਿਕਸ ਨੂੰ ਕਿਉਂ ਵਿਚ ਲਿਆਉਂਦੇ ਹੋ।

ਡਿਵੈਲਪਮੈਂਟ ਬਾਰੇ ਮੈਂ ਹਾਲੇ ਕੁਝ ਨਹੀਂ ਦਸਿਆ। ਸਪੀਕਰ ਸਾਹਿਬ, 1951 ਵਿਚ ਕੁਲ 553 ਡਿਸਪੈਂਸਰੀਆਂ ਸਨ ਜੋ ਹੁਣ ਵਧ ਕੇ 684 ਹੋ ਗਈਆਂ ਹਨ। ਆਯੁਰਵੈਦਿਕ ਡਿਸਪੈਂਸਰੀਆਂ 51 ਸਨ ਜੋ ਹੁਣ 403 ਹੋ ਗਈਆਂ ਹਨ। ਹਸਪਤਾਲਾਂ ਵਿਚ 9,000 ਬੈਡਜ਼ ਤੋਂ ਵਧਕੇ 13,785 ਹੋ ਗਏ ਹਨ। ਟੈਕਨੀਕਲ ਟ੍ਰੇਨਿੰਗ ਵਲ ਆਉਂਦਾ ਹਾਂ। ਸਪੀਕਰ ਸਾਹਿਬ, ਇਹ ਨਿੰਦਿਆ ਕਰਦੇ ਸਨ ਕਿ ਪੰਡਤ ਮੋਹਨ ਲਾਲ ਤੋਂ ਮਹਿਕਮਾ ਲੈ ਲਿਆ। ਮੈਂ ਅਰਜ਼ ਕਰਦਾ ਹਾਂ ਕਿ ਮੈਂ ਪੱਛਮ ਵਿਚ ਰਿਹਾ ਹਾਂ। ਅਮਰੀਕਾ ਵਿਚ ਮੈਂ ਨੌ ਸਾਲ ਕਟੇ ਹਨ। ਢਾਈ ਸਾਲ ਮੈਂ ਫੋਰਡ ਫੈਕਟਰੀ ਵਿਚ ਬਤੌਰ ਇਕ ਆਮ ਮਜ਼ਦੂਰ ਦੇ ਕੰਮ ਕੀਤਾ ਹੈ। ਉਸ ਵੇਲੇ ਮੈਂ ਕਰੈਂਕ ਸ਼ੈਫਟ ਤੇ ਮੋਟਰਾਂ ਧੱਕ ਧੱਕ ਕੇ ਬਾਹਰ ਕਰਦਾ ਰਿਹਾ ਹਾਂ। ਜਿਸ ਵੇਲੇ ਮੋਟਰਾਂ ਦੀ ਪ੍ਰੋਡਕਸ਼ਨ ਹੋਈ ਤਾਂ ਮੈਂ ਉਥੇ ਹੀ ਸੀ। ਮੈਨੂੰ ਕੁਝ ਅਮਰੀਕਨ ਇੰਡਸਟਰੀ ਦਾ ਵਿਜ਼ਨ ਸੀ ਇਸ ਕਰਕੇ ਮਹਿਕਮਾ ਲਿਆ ਹੈ। ਲੋਕਾਂ ਨੇ ਮੇਰੇ ਬਾਰੇ ਬਹੁਤ ਸਾਰੀਆਂ ਗਲਾਂ ਆਖੀਆਂ। ਇਹ ਤਾਂ ਪੇਂਡੂ ਕਿਸਾਨਾਂ ਦੀ ਮਦਦ ਕਰੇਗਾ, ਇਹ ਤਾਂ ਸ਼ਹਿਰੀਆਂ ਨੂੰ ਮਾਰ ਦੇਣਾ ਚਾਹੁੰਦਾ ਹੈ। ਮੇਰੇ ਦਿਲ ਵਿਚ ਇੰਡਸਟਰੀ ਲਈ ਜੋਸ਼ ਹੈ, ਸੂਝ ਹੈ, ਇਸ ਕਰਕੇ ਥੋੜ੍ਹੀ ਦੇਰ ਲਈ ਪੰਡਤ ਜੀ ਤੋਂ ਇਹ ਮਹਿਕਮਾ ਉਧਾਰ ਲੈ ਲਿਆ। ਥੋੜੀ ਦੇਰ ਚਲਣ ਦਿਉ, ਫਿਰ ਉਨ੍ਹਾਂ ਨੂੰ ਹੀ ਦੇ ਕੇ ਹੋਰ ਲੈ ਲੈਣਾ ਹੈ। ਮੈਂ ਸਮਝਦਾ ਹਾਂ ਚੀਫ ਮਨਿਸਟਰ ਨੂੰ ਕਦੇ ਕਦੇ ਇਸ ਤਰ੍ਹਾਂ ਕਰਨਾ ਚਾਹੀਦਾ ਹੈ, ਉਸ ਨੂੰ ਕੁਝ ਐਡਵਾਂਟੇਜ ਹੁੰਦਾ ਹੈ, ਮਹਿਕਮੇ ਦੀਆਂ ਕਮੀਆਂ ਨੂੰ ਉਹ ਕਢ ਸਕਦਾ ਹੈ। ਇਸ ਮਹਿਕਮੇ ਵਿਚ ਕਮੀਆਂ ਨਹੀਂ ਸਨ ਪਰ ਇਹ ਇਕ ਕੋਟੇ ਡਿਸਟ੍ਰੀਬੂਟ ਕਰਨ ਵਾਲਾ ਮਹਿਕਮਾ ਬਣ ਗਿਆ ਸੀ। ਮੈਨੂੰ ਇਹ ਗਲ ਠੀਕ ਨਹੀਂ ਸੀ ਲਗਦੀ। ਮੈਂ ਚਾਹੁੰਦਾ ਸੀ ਇਹ ਲੋਕਾਂ ਨੂੰ ਗਾਈਡ ਕਰੇ, ਡੀਜ਼ਾਈਨ ਦੇਵੇ, ਨੁਕਸ ਦੂਰ ਕਰੇ। ਇਸ ਤੋਂ ਬਗੈਰ ਮਹਿਕਮਾ ਕਾਹਦਾ ਮਹਿਕਮਾ ਹੋਇਆ ਇਸ ਨਾਲ ਹੀ ਤਰੱਕੀ ਹੋ ਸਕਦੀ ਹੈ। ਮੈਂ 1,600, 1,700 ਰੁਪਏ ਦੀ ਤਨਖਾਹ ਵਾਲੇ ਐਕਸਪਰਟਸ ਲਿਆਂਦੇ ਹਨ। ਉਹ ਗਾਈਡ ਕਰਦੇ ਹਨ, ਪਲੈਨ ਬਣਾਉਂਦੇ ਹਨ। ਸ੍ਰੀ ਰਾਬਿੰਦਰ ਨਾਥ ਬਾਰੇ ਨੁਕਤਾਚੀਨੀ

ਕੀਤੀ ਕਿ ਇਕ ਰੁਪਿਆ ਦੇਕੇ ਰਖ ਲਿਆ ਹੈ। ਮੈਂ ਤਾਂ ਉਸਨੂੰ ਸ਼ਾਬਾਸ਼ ਕਹਿੰਦਾ ਹਾਂ ਕਿ ਉਸ ਨੇ ਦੇਸ਼ ਪਿਆਰ [illegible]ਇਆ ਹੈ। ਉਸ ਦੀ 45,000 ਰੁਪਏ ਮਹੀਨੇ ਦੀ ਆਮਦਨੀ ਸੀ। ਮੈਂ ਉਸ ਨੂੰ ਆਖਿਆ ਕਿ ਹੋਰ ਕਿਨੀ ਕੁ ਕਮਾਈ ਕਰਨੀ ਹੈ, ਕਿਸ ਲਈ ਪਿਛੇ ਛਡਣੀ ਹੈ, ਜੋ ਕਮਾ ਲਿਆ ਸੋ ਕਮਾ ਲਿਆ, ਹੁਣ ਬਾਕੀ ਦੀ ਜ਼ਿੰਦਗੀ ਦੇਸ਼ ਲਈ ਦੇ ਦੇ, ਮੁਲਕ ਤੈਨੂੰ ਸੀਸਾਂ ਦੇਵੇਗਾ। ਮੈਨੂੰ ਖੁਸ਼ੀ ਹੈ ਉਸ ਨੇ ਸੂਬੇ ਲਈ ਕੰਮ ਕਰਨਾ ਮੰਜ਼ੂਰ ਕਰ ਲਿਆ ਅਤੇ ਉਹ ਸਾਡੇ ਐਕਸਪੋਰਟ ਅਤੇ ਇਮਪੋਰਟ ਦੇ ਕੰਮ ਨੂੰ ਵਧਾ ਰਿਹਾ ਹੈ। ਇਥੇ ਇਕ ਲੜਕੇ ਨੇ ਹੌਜ਼ਰੀ ਬਾਰੇ ਕਿਹਾ ਕਿ ਕੰਮ ਘਟ ਰਿਹਾ ਹੈ। ਦਰਅਸਲ ਸਾਡੀ ਲੁਧਿਆਣੇ ਦੀ ਇਹ ਇੰਡਸਟਰੀ ਖਾਸੀ ਬਦਨਾਮ ਹੋ ਚੁਕੀ ਸੀ ਕਿਉਂਕਿ ਖਰਾਬ ਮਾਲ ਬਾਹਰ ਜਾਂਦਾ ਸੀ। ਮਗਰ ਸ੍ਰੀ ਰਾਬਿੰਦਰ ਨਾਥ ਨੇ ਇਸ ਇੰਨਡਸਟਰੀ ਵਿਚ ਕੁਆਲਿਟੀ ਲਿਆ ਕੇ ਇਸ ਨੂੰ ਉਪਰ ਉਠਾਇਆ ਹੈ। ਹੁਣ 15 ਲਖ ਰੁਪਏ ਦਾ ਆਰਡਰ ਰੂਸ ਤੋਂ ਮਿਲਿਆ ਹੈ ਅਤੇ 15 ਲਖ ਦਾ ਆਰਡਰ ਅਫਗਾਨਿਸਤਾਨ ਤੋਂ ਮਿਲ ਰਿਹਾ ਹੈ। ਸਾਈਕਲਾਂ ਬਾਰੇ ਇਕ ਮੈਂਬਰ ਨੇ ਕਿਹਾ ਕਿ ਸਾਈਕਲ ਤਾਂ ਹਿੰਦੋਸਤਾਨ ਵਿਚੋਂ ਪਹਿਲਾਂ ਵੀ ਬਾਹਰ ਜਾਂਦੇ ਸਨ। ਪਰ ਇਹ ਤੇ ਸਾਰੇ ਹੀ ਜਾਣਦੇ ਹਨ ਕਿ ਰੈਲੇ ਵਗੈਰਾ ਅੰਗਰੇਜ਼ੀ ਸਾਈਕਲਾਂ ਦੀ ਸਾਡਾ ਦੇਸ਼ ਮੰਡੀ ਬਣਿਆ ਹੋਇਆ ਸੀ। ਇਥੋਂ ਤਕ ਕਿ ਪਿਛਲੇ ਸਾਲ ਸਿਰਫ ਇਕ ਹਜ਼ਾਰ ਸਾਈਕਲ ਹਿੰਦੋਸਤਾਨ ਵਿਚੋਂ ਬਾਹਰ ਗਏ ਸਨ ਜਦ ਕਿ ਇਸ ਸਾਲ ਇਕੱਲੇ ਪੰਜਾਬ ਵਿਚੋਂ 30,000 ਸਾਈਕਲ ਬਾਹਰ ਜਾਣੇ ਹਨ। (ਤਾੜੀਆਂ) ਇਸ ਤਰ੍ਹਾਂ ਦੀਆਂ ਗਲਤ ਗਲਾਂ ਕਰਦੇ ਹਨ। ਫਿਰ, ਜਨਾਬ, ਬਟਾਲੇ ਵਿਚ ਆਪ ਦਾ ਫਾਊਂਡਰੀ ਦਾ ਕਾਰਖਾਨਾ ਹੈ, ਲੁਧਿਆਣੇ ਵਿਚ ਵੀ ਇਸ ਦੇ ਕਾਰਖਾਨੇ ਹਨ। ਇਨ੍ਹਾਂ ਲਈ ਸਾਨੂੰ 4,000 ਟਨ ਪਿਗ ਆਇਰਨ ਦਾ ਕੋਟਾ ਲਗਾ ਹੈ। ਅਸੀਂ ਪਾਈਪਾਂ ਬਣਾ ਕੇ ਅਮਰੀਕਾਂ ਭੇਜਣੀਆਂ ਹਨ ਅਤੇ ਜੇ ਅਸੀਂ ਇਸ ਕੰਮ ਵਿਚ ਕਾਮਯਾਬ ਹੋ ਗਏ ਤਾਂ ਦੋ ਕਰੋੜ ਰੁਪਿਆ ਬਾਹਰੋਂ ਬਟਾਲੇ ਅਤੇ ਲੁਧਿਆਣੇ ਨੇ ਪੰਜਾਬ ਵਿਚ ਲਿਆਉਣਾ ਹੈ। (ਤਾੜੀਆਂ) ਅਸੀਂ ਕੋਈ ਕਸਰ ਨਹੀਂ ਰਖਾਂਗੇ। ਤੁਸੀਂ ਮਨੂ ਭਾਈ ਸ਼ਾਹ ਦੇ ਲਫਜ਼ ਪੜ੍ਹੋ। ਫਿਰ ਸਾਹਨੀ ਨੂੰ ਨਿੰਦਦੇ ਹਨ ਜਿਸਨੇ ਸਿਰਫ ਡੇਢ ਸਾਲ ਦੇ ਵਿਚ ਇਸ ਪਾਸੇ ਇਤਨੀ ਤਰੱਕੀ ਕਰਵਾਈ ਹੈ ਕਿ ਸਾਨੂੰ ਟੇਕ ਆਫ ਸਟੇਜ ਤੇ ਲੈ ਜਾਣਾ ਹੈ, ਜਿਸਨੇ ਅਮਰੀਕਾ ਤੋਂ ਕਲੈਬੋਰੇਸ਼ਨ ਲੈਕੇ ਦਿਤੀ ਹੈ। ਇਹ ਉਸ ਦੀ ਸਿਆਣਪ, ਜੋਸ਼ ਅਤੇ ਐਗਜ਼ੈਕਟਿਵ ਐਕਯੂਮਨ ਦੀ ਬਦੌਲਤ ਹੈ। ਅਸੀਂ ਆਸ ਕਰਦੇ ਹਾਂ ਕਿ ਤਿੰਨਾ ਸਾਲਾਂ ਵਿਚ ਸਰਕਾਰ ਕੋਲ ਅਤੇ ਪ੍ਰਾਈਵੇਟ ਅਦਾਰਿਆਂ ਵਿਚ ਫੌਰੇਨ ਕਲੈਬੋਰੇਸ਼ਨ ਨਾਲ 50 ਕਰੋੜ ਦਾ ਸਰਮਾਇਆ ਲਗ ਜਾਵੇਗਾ ਅਤੇ ਇਸ ਨਾਲ ਜੋ ਗੁਲ ਖਿਲੇਗਾ ਉਹ ਆਪ ਦੇਖੋਗੇ। ਫਿਰ ਤੁਸੀਂ ਦੇਖੋ ਚੌਧਰੀ ਦੇਵੀ ਲਾਲ ਨੇ ਕਿਹਾ ਕਿ ਸੁਰਿੰਦਰ ਸਿੰਘ ਅਤੇ ਸਾਹਨੀ ਨੇ ਰਲ ਕੇ ਨਿਊ ਯਾਰਕ ਵਿਚ ਹੋਟਲ ਖੋਲ੍ਹਿਆ ਹੈ। ਇਸ ਬੁਧੂ ਨੂੰ (ਹਾਸਾ) ਇਹ ਨਹੀਂ ਪਤਾ ਕਿ ਨਿਊ ਯਾਰਕ ਵਿਚ ਤਾਂ 10 ਬਿਰਲੇ ਰਲ ਕੇ ਵੀ ਹੋਟਲ ਨਹੀਂ ਖੋਲ੍ਹ ਸਕਦੇ। ਇਸ ਤਰ੍ਹਾਂ ਦੀਆਂ ਫ਼ਜ਼ੂਲ ਗਲਾਂ ਕਰਦੇ ਹਨ। ਕਹਿੰਦੇ ਹਨ ਕਿ ਪਰਤਾਪ ਸਿੰਘ ਸਿਨੇਮਾ ਲਾਈਸੈਂਸ ਦਿੰਦਾ ਹੈ। ਮੈਂ ਇਸ ਲਈ ਇਹ ਨਹੀਂ ਕਹਿਦਾ ਕਿ ਜਿੰਨੇ ਚਾਰਜ ਹੁਣ ਲਗਾਏ ਜਾਂਦੇ ਹਨ ਉਨ੍ਹਾਂ ਨੂੰ ਇਹ ਸੋਧ ਨਾ ਲੈਣ। ਇਹ ਫਿਰ ਇਨ੍ਹਾਂ ਨੂੰ ਸੋਧ ਕੇ ਪੇਸ਼ ਕਰ ਦੇਣਗੇ। ਇਥੇ ਗਲਾਂ ਤਾਂ ਕਰ ਦਿਤੀਆਂ ਜਾਂਦੀਆਂ ਹਨ ਪਰ ਇਹ ਨਹੀਂ ਵੇਖਿਆ ਜਾਂਦਾ ਕਿ ਕਿਨੀ ਕੁ ਸਚਾਈ ਹੈ ਇਨ੍ਹਾਂ ਸਾਰੀਆਂ ਗਲਾਂ ਵਿਚ।

ਅੰਮ੍ਰਿਤਸਰ ਤੋਂ ਆਏ ਇਕ ਮੈਂਬਰ ਨੇ ਇਥੇ ਇਹ ਕਿਹਾ ਕਿ ਪ੍ਰਕਾਸ਼ ਟਾਕੀ ਇਨ੍ਹਾਂ ਨੇ ਲਈ ਹੈ। ਇਸ ਵਿਚ ਚਾਰ ਪਾਰਟਨਰ ਸਨ ਤੇ ਉਹ ਇਸ ਨੂੰ ਚਲਾ ਨਹੀਂ ਸਨ ਸਕਦੇ ਅਤੇ ਇਕ ਡੇਢ ਸਾਲ ਤੋਂ ਇਮਾਰਤ ਅਧੂਰੀ ਖੜ੍ਹੀ ਸੀ, ਤਾਂ ਇਸ ਨੂੰ ਸੁਰਿੰਦਰ ਦੀ ਵਹੁਟੀ ਦੇ ਬਹਿਨੋਈ ਦੇ ਪੈਸੇ ਨਾਲ ਖਰੀਦਿਆ। ਫਿਰ ਇਸ ਬਿਲਡਿੰਗ ਨੂੰ ਮੁਕੰਮਲ ਕਰ ਲਿਆ। ਇਸ ਵਿਚ ਪਰਤਾਪ ਸਿੰਘ ਦਾ ਤਾਂ ਕੋਈ ਹਥ ਨਹੀਂ ਸੀ। ਫਿਰ ਜਦ ਬਿਲਡਿੰਗ ਲਈ ਗਈ ਤਾਂ ਇਸ ਦੇ ਨਾਲ ਹੀ ਇਸ ਸਿਨਮੇ ਦਾ ਲਾਇਸੰਸ ਵੀ ਸ਼ਾਮਿਲ

[ਮੁੱਖ ਮੰਤਰੀ]

ਸੀ ਅਤੇ ਇਹ ਪਹਿਲਾਂ ਹੀ ਕਿਹਾ ਹੋਇਆ ਸੀ ਕਿ ਜਦ ਬਿਲਡਿੰਗ ਮੁਕੰਮਲ ਕਰ ਲਉ ਤਾਂ ਇਸ ਦਾ ਲਾਇਸੈਂਸ ਵੀ ਨਾਲ ਹੀ ਦਿਤਾ ਜਾਵੇਗਾ। ਇਸ ਤਰ੍ਹਾਂ ਇਹ ਸਿਨਮਾ ਲਿਆ ਗਿਆ। ਇਸ ਵਿਚ ਨਾਂ ਤਾਂ ਪਰਤਾਪ ਸਿੰਘ ਕੋਈ ਹੁਕਮ ਦੇਣ ਵਾਲਾ ਤੇ ਨਾ ਹੀ ਕੋਈ ਕਾਰਵਾਈ ਕਰਨ ਵਾਲਾ।

ਫਿਰ ਇਥੇ ਹਿਸਾਰ ਤੋਂ ਆਇਆ ਮੈਂਬਰ ਰੋਂਦਾਂ ਸੀ ਕਿ ਪਰਤਾਪ ਸਿੰਘ ਹਿਸਾਰ ਵਿਚ ਵੀ ਆ ਵੜਿਆ ਹੈ। ਉਸ ਨੂੰ ਪਤਾ ਨਹੀਂ ਕਿਥੋਂ ਇਹ ਗਲ ਸੁਝੀ। ਹਿਸਾਰ ਵਿਚ ਜੋ ਸਿਨਮਾ ਹੈ ਉਹ ਨਾ ਤਾਂ ਪਰਤਾਪ ਸਿੰਘ ਦਾ ਹੈ ਤੇ ਨਾ ਹੀ ਇਸ ਦੇ ਲੜਕੇ ਦਾ। ਉਹ ਸਿਨਮਾ ਹੋਰਨਾ ਲੋਕਾਂ ਦਾ ਹੈ। ਮੇਰਾ ਲੜਕਾ ਤਾਂ ਉਥੇ ਐਗਜ਼ੇਬਿਸ਼ਨ ਦਾ ਕੰਮ ਕਰਦਾ ਹੈ ਅਤੇ ਉਸ ਵਿਚ ਵੀ ਉਹ ਹਿਸੇਦਾਰ ਹੈ, ਓਨਰ ਨਹੀਂ। ਇਸ ਲਈ ਇਸ ਤਰ੍ਹਾਂ ਦੀਆਂ ਗਲਾਂ, ਜਦ ਤਕ ਸੋਧ ਨਾ ਲਓ, ਕਰਨ ਦੀ ਲੋੜ ਨਹੀਂ ਹੁੰਦੀ।

ਫਿਰ ਭਦੌੜ ਬਾਰੇ ਕੋਈ ਗਲ ਆਖੀ ਗਈ। ਫਿਰ ਮਨੀਮਾਜਰੇ ਬਾਰੇ ਗਲ ਕਹੀ ਗਈ। ਇਸ ਤਰ੍ਹਾਂ ਦੇ ਜਿੰਨੇ ਇਨ੍ਹਾਂ ਦੇ ਮਨ ਵਿਚ ਆਉਂਦੇ ਹਨ, ਝੂਠੇ ਸਚੇ ਇਲਜ਼ਾਮ ਲਗਾਉਂਦੇ ਹਨ ਇਸ ਖਿਆਲ ਨਾਲ ਕਿ ਕੋਈ ਤਾਂ ਮੰਨੇਗਾ। ਇਸ ਤਰ੍ਹਾਂ ਦੀਆਂ ਗਲਾਂ ਬਾਰੇ ਹਰ ਕਾਨੂੰਨ ਨਾਲ ਜੋ ਇਸ ਦੇਸ਼ ਵਿਚ ਹੈ, ਇਨ੍ਹਾਂ ਨੂੰ ਡੀਫੇਮ ਕਰ ਸਕਦਾ ਹਾਂ ਅਤੇ ਇਹ ਮਿੰਟਾਂ ਵਿਚ ਡੀਫੇਮ ਹੋ ਸਕਦੇ ਹਨ। ਜੇਕਰ ਮੇਰੇ ਪਾਸ ਕਿਸੇ ਜਜ ਦੀਆਂ ਜਾਂ ਸੁਪਰੀਮ ਕੋਰਟ ਦੀਆਂ ਪਾਵਰਜ਼ ਲੈ ਦਿਉ ਤਾਂ ਵੇਖੋ ਕਿ ਮੈਂ ਕਿਸ ਤਰ੍ਹਾਂ ਸਾਬਿਤ ਕਰਦਾ ਹਾਂ ਕਿ ਇਨ੍ਹਾਂ ਦੇ ਇਲਜ਼ਾਮ ਗਲਤ ਲਗਾਏ ਗਏ ਹਨ। ਅਤੇ ਇਹ ਵੀ ਦਸਿਆ ਜਾ ਸਕਦਾ ਹੈ ਕਿ ਮੈਲਾਫਾਇਡ ਇਟੈਂਨਸ਼ਨ ਹੈ।

ਫਿਰ ਇਹ ਜਿੰਨੇ ਵੀ ਤੁਸੀਂ ਚਾਰਜ ਲਗਾਂਦੇ ਹੋ ਇਹ ਲੀਗਲੀ ਲਗਾਣ ਦਾ ਯਤਨ ਕਰਦੇ ਹੋ' ਪਰ ਮਾਰਲੀ ਤਾਂ ਤੁਸੀਂ ਨਹੀਂ ਕਹਿ ਸਕਦੇ। ਸੁਪਰੀਮ ਕੋਰਟ ਦਾ ਫੈਸਲਾ ਲੈ ਕੇ ਤੁਸੀਂ ਗਲਾਂ ਕਰਦੇ ਹੋ ਲੀਗਲ ਪਖ ਤੋਂ ਪਰ ਇਸ ਦੇ ਮਾਰਲ ਪਖ ਨੂੰ ਨਹੀਂ ਵੇਖਿਆ ਕਿ ਕਿਸ ਤਰਾਂ ਪਰਤਾਪ ਸਿੰਘ ਨੇ ਪੰਜਾਬ ਦੀਆਂ ਧੀਆਂ ਦੀ ਇਜ਼ਤ ਬਚਾਈ ਹੈ। ਮੈਂ ਦਸਣਾ ਨਹੀਂ ਸਾਂ ਚਾਹੁੰਦਾ ਪਰ ਹੁਣ ਗਲ ਆਈ ਹੈ ਤਾਂ ਮੈਂ, ਸਪੀਕਰ ਸਾਹਿਬ, ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਜਾਲੰਧਰ ਦੀ ਇਕ ਉਘੀ ਲੇਡੀ ਸੋਸ਼ਲ ਵਰਕਰ ਨੇ ਇਕ ਚਿੱਠੀ ਸ਼੍ਰੀਮਤੀ ਡਾਕਟਰ ਸੁਸ਼ੀਲਾ ਨਈਅਰ ਨੂੰ ਲਿਖੀ ਕਿ ਇਕ ਸਿਵਲ ਸਰਜਨ ਲੜਕੀਆਂ ਨੂੰ, ਜਿਨ੍ਹਾਂ ਨੇ ਨੌਕਰ ਹੋਣਾ ਹੁੰਦਾ ਹੈ ਉਨ੍ਹਾਂ ਦਾ ਮੈਡੀਕਲ ਐਗਜ਼ਾਮੀਨੇਸ਼ਨ ਕਰਨ ਵੇਲੇ, ਇਕਲੇ ਕਮਰੇ ਵਿਚ ਲਿਜਾਂਦਾ ਹੈ ਅਤੇ ਉਨ੍ਹਾਂ ਨੂੰ ਛੇੜਦਾ ਹੈ ਅਤੇ ਮੋਲੈਸਟ ਵੀ ਕਰਦਾ ਹੈ। ਇਹ ਚਿੱਠੀ ਇਕ ਜਨਰਲ ਸ਼ਕਲ ਵਿਚ ਸਾਡੇ ਪਾਸ ਆਈ ਤਾਂ ਮੈਨੂੰ ਅੱਗ ਲੱਗ ਗਈ। ਮੇਰੇ ਬਜ਼ੁਰਗਵਾਰ ਸਾਥੀ ਡਾਕਟਰ ਗੋਪੀ ਚੰਦ, ਜੋ ਅਜ 79 ਸਾਲ ਦੇ ਹਨ ਅਤੇ ਜਿਨ੍ਹਾਂ ਦੀ ਇੰਟੈਗਰੇਟੀ ਅਤੇ ਸਚਾਈ ਤੇ ਕੋਈ ਆਂਚ ਨਹੀਂ ਲਿਆ ਸਕਿਆ, ਇਨ੍ਹਾਂ ਨੇ ਮੈਨੂੰ ਆ ਕੇ ਦਸਿਆ ਕਿ ਇਹ ਤੇਰਾ ਜਲੰਧਰ ਦਾ ਸਿਵਲ ਸਰਜਨ ਹੀ ਹੋ ਸਕਦਾ ਹੈ। ਮੈਂ ਇਨ੍ਹਾਂ ਨਾਲ ਸਲਾਹ ਕੀਤੀ ਕਿ ਕੀ ਕਰਾਂ, ਇਸ ਨੂੰ ਹੁਣੇ ਹੀ ਸਸਪੈਂਡ ਕਰ ਦੇਵਾਂ ਪਰ ਇਨ੍ਹਾਂ ਨੇ ਕਿਹਾ ਕਿ ਇਸ ਤਰ੍ਹਾਂ ਨਾ ਕੀਤਾ ਜਾਵੇ, ਤੇਰੀ ਕੋਈ ਗਵਾਹੀ ਨਹੀਂ ਦੇਣ ਲਗਾ। ਫਿਰ ਮੈਂ ਇਨ੍ਹਾਂ ਨੂੰ ਪੁਛਿਆ ਕਿ ਕੀ ਕਰਾਂ, ਕਿਸ ਤਰ੍ਹਾਂ ਸਬੂਤ ਪੇਸ਼ ਕਰਾਂ। ਮੇਰੇ ਅੰਦਰ ਇਸ ਗੱਲ ਦੀ ਅੱਗ ਲੱਗ ਗਈ ਸੀ ਜਦ ਮੈਂ ਆਪਣੀਆਂ ਧੀਆਂ ਦੀ ਇਜ਼ਤ ਬਾਰੇ ਇਸ ਤਰ੍ਹਾਂ ਦੀ ਗਲ ਸੁਣੀ। ਮੈਂ 15 ਫਰਵਰੀ, 1960 ਨੂੰ ਸਾਰਿਆਂ ਦੇ ਨਾਮ ਜਨਰਲ ਰੂਪ ਵਿਚ ਇਹ ਨੋਟਿਸ ਜਾਰੀ ਕਰ ਦਿਤਾ ਕਿ ਕੋਈ ਵੀ ਸਿਵਲ ਸਰਜਨ ਕਿਸੇ ਵੀ ਲੜਕੀ ਨੂੰ, ਜਿਸ ਨੇ ਸਰਕਾਰੀ ਨੌਕਰੀ ਵਿਚ ਆਉਣ ਲਈ ਸਰਟਿਫਿਕੇਟ ਲੈਣਾ ਹੋਵੇ, ਐਗਜ਼ਾਮਿਨ ਨਾ ਕਰੇ ਅਤੇ ਜਿਸ ਵੇਲੇ ਐਗਜ਼ਾਮਿਨ ਕਰੇ ਤਾਂ ਉਸ ਦੇ ਨਾਲ ਕੋਈ ਲੇਡੀ ਡਾਕਟਰ ਜਾਂ ਲੇਡੀ ਨਰਸ ਜਾਂ ਉਸ ਬੀਬੀ ਦੀ ਕੋਈ ਲੇਡੀ ਰਿਸ਼ਤੇਦਾਰ ਹੋਵੇ। ਇਸ ਦੇ ਨਾਲ ਹੀ ਮੈਂ ਡਾਕਟਰ ਸਾਹਿਬ ਦੀ ਸਲਾਹ ਲਈ ਅਤੇ ਉਸ ਡਾਕਟਰ ਨੂੰ ਬੁਲਾ ਕੇ ਇਥੇ ਘੂਰਿਆ। ਮੈਂ, ਸਪੀਕਰ ਸਾਹਿਬ, ਉਨ੍ਹਾਂ ਲਫਜ਼ਾਂ

ਨੂੰ ਦੁਹਰਾਣਾ ਨਹੀਂ ਚਾਹੁੰਦਾ ਜਿਹੜੇ ਮੈਂ ਇਸ ਨੂੰ ਆਖੇ, ਕੋਈ ਬੁਰੀ ਗਲ ਨਹੀਂ ਸੀ ਜਿਹੜੀ ਮੈਂ ਇਸ ਡਾਕਟਰ ਨੂੰ ਨਹੀਂ ਆਖੀ। ਉਹ ਹੁਸ਼ਿਆਰ ਸੀ ਉਸ ਨੇ ਜਾਣ ਲਿਆ ਕਿ ਪਰਤਾਪ ਸਿਘ ਤਾਂ ਕਿਸੇ ਵੇਲੇ ਪੈ ਜਾਵੇਗਾ ਇਸ ਲਈ ਉਹ ਤਿਆਰੀ ਕਰਨ ਲਗਾ। ਅਖਬਾਰਾਂ ਵਿਚ ਇਸ ਗਲ ਨੂੰ ਚੁਕਿਆ ਗਿਆ। ਜੇਕਰ ਅਖਬਾਰਾਂ ਵਿਚ ਇਸ ਤਰ੍ਹਾਂ ਨਾ ਕਢਦੇ ਤਾਂ ਇਹ ਇਸ ਸੂਬੇ ਦੀ ਸੇਵਾ ਹੁੰਦੀ। ਹੋਰ ਕੀ ਕੁਝ ਉਸ ਸਮੇਂ ਕੀਤਾ ਗਿਆ। ਮੇਰਾ ਮਨ ਇਸ ਡਾਕਟਰ ਪਰਤਾਪ ਸਿੰਘ ਤੇ ਨਹੀਂ ਸੀ ਬਝਦਾ, ਫਿਰ ਜਦ ਕਿ ਚਿੱਠੀ ਆਈ ਹੋਵੇ ਸੁਸ਼ੀਲਾ ਨਈਅਰ ਦੀ ਅਤੇ ਫਿਰ ਸ਼ਿਕਾਇਤ ਹੋਵੇ ਇਕ ਲੇਡੀ ਸੋਸ਼ਲ ਵਰਕਰ ਦੀ ਜਾਲੰਧਰ ਤੋਂ ਕਿ ਇਸ ਤਰ੍ਹਾਂ ਕੀਤਾ ਗਿਆ ਹੈ ਤਾਂ ਮੈਂ ਅਗ ਬਗੋਲਾ ਹੋ ਗਿਆ। ਚਿਠੀ ਦੇ ਬਾਰੇ ਵਿਚ ਸ੍ਰੀ ਮੋਹਨ ਲਾਲ ਜੀ ਨੂੰ ਪਤਾ ਹੋਣਾ ਹੈ ਕਿ ਸ਼ਾਇਦ 7 ਜੁਲਾਈ ਨੂੰ ਆਈ ਸੀ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸ ਵਿਚ ਮੈਂ ਮਾਰਲੀ ਜੋ ਗਲ ਕੀਤੀ ਹੈ ਉਸ ਦਾ ਪਤਾ ਸਾਰਿਆਂ ਨੂੰ ਹੈ। ਮੈਨੂੰ ਇਸ ਵਿਚ ਜ਼ਰਾ ਵੀ ਝੇਪ ਨਹੀਂ ਕਿ ਵਿਰੋਧੀ ਮਿਲ ਕੇ ਇਸ ਤਰਾਂ ਦੀਆਂ ਗਲਾਂ ਕਰਨਗੇ।

ਫਿਰ ਮੇਰੇ ਪਾਸ ਮੇਰੇ ਵਿਰੋਧੀ ਇਹ ਵੇਖਣ ਲਈ ਆਉਂਦੇ ਰਹੇ ਕਿ ਅਜ ਕਲ ਪਰਤਾਪ ਸਿੰਘ ਬੜਾ ਗਮਗੀਨ ਹੋਵੇਗਾ ਪਰ ਜਦੋਂ ਇਥੇ ਮੈਨੂੰ ਹਸਦਾ ਵੇਖਦੇ ਹਨ ਤਾਂ ਮਥੇ ਤੇ ਹਥ ਮਾਰ ਕੇ ਪਰਤ ਜਾਂਦੇ ਹਨ। (ਹਾਸਾ)

ਫਿਰ ਅਫਸਰਾਂ ਦਾ ਜ਼ਿਕਰ ਕੀਤਾ ਗਿਆ ਕਿ ਪਰਤਾਪ ਸਿੰਘ ਉਨ੍ਹਾਂ ਨਾਲ ਚੰਗਾ ਸਲੂਕ ਨਹੀਂ ਕਰਦਾ। ਇਸ ਗਲ ਦਾ ਮੇਰੇ ਤੇ ਗਿਲਾ ਨਹੀਂ ਕਰਨਾ ਚਾਹੀਦਾ। ਜਿਹੜਾ ਅਫਸਰ ਚੰਗਾ ਹੈ ਮੈਂ ਸਦਾ ਉਸ ਦੀ ਮਦਦ ਕਰਦਾ ਹਾਂ ਅਤੇ ਜੇਕਰ ਉਹ ਵਾਧੂ ਵੀ ਕੁਝ ਮਾਂਗੇ ਤਾਂ ਦੇਣ ਨੂੰ ਤਿਆਰ ਹੋ ਜਾਂਦਾ ਹਾਂ ਅਤੇ ਕਹਿ ਦਿੰਦਾ ਹਾਂ ਕਿ ਇਹ ਅਫਸਰ ਚੰਗਾ ਕੰਮ ਕਰ ਰਿਹਾ ਹੈ ਇਸ ਨੂੰ ਜੋ ਮਗਦਾ ਹੈ ਦੇ ਦਿਉ। ਫਿਰ ਇਹ ਕਹਿੰਦੇ ਹਨ ਕਿ ਪਰਤਾਪ ਸਿੰਘ ਅਫਸਰਾਂ ਨੂੰ ਘੂਰਦਾ ਹੈ, ਭੱਲਾ ਤੇ ਛਾਬੜਾ ਕਰਕੇ ਬੁਲਾਂਦਾ ਹੈ। ਇਸ ਬਾਰੇ ਮੈਂ ਇੰਨਾਂ ਹੀ ਕਹਾਂਗਾ ਕਿ ਜਿੰਨਾਂ ਵੀ ਕੋਈ ਵਾਧੂ ਝੂਠ ਬੋਲੇ ਉਸ ਨੂੰ ਇਸ ਹਾਊਸ ਵਿਚ ਖੁਲ੍ਹ ਹੈ ਅਤੇ ਇਸ ਗਲ ਦਾ ਕੋਈ ਆਲਾ ਤਾਂ ਹੈ ਨਹੀਂ ਕਿ ਜਿਸ ਨਾਲ ਇਸ ਝੂਠ ਨੂੰ ਮਾਪਿਆ ਜਾ ਸਕੇ। ਮੈਂ ਤਾਂ ਇੰਨਾਂ ਹੀ ਕਹਾਂਗਾ ਕਿ ਉਨ੍ਹਾਂ ਦਾ ਜਿੰਨਾ ਮੂੰਹ ਚੌੜਾ ਹੈ ਉਂਨਾਂ ਹੀ ਵਾਧੂ ਦਾ ਝੂਠ ਬੋਲਦੇ ਹਨ (ਹਾਸਾ)।

ਫਿਰ ਸ਼ਹਿਰ ਅਮ੍ਰਿਤਸਰ ਦਾ ਜ਼ਿਕਰ ਕਰਦੇ ਹਨ। ਮੈਂ ਤਾਂ ਅਜ ਵੀ ਜੇਕਰ ਉਥੇ ਚਲਿਆ ਜਾਵਾਂ ਤਾਂ ਲਖ ਦੋ ਲਖ ਆਦਮੀਆਂ ਦਾ ਮਜਮਾ ਇੱਕਠਾ ਹੋ ਜਾਂਦਾ ਹੈ ਮੈਨੂੰ ਸੁਣਨ ਲਈ, ਪਰ ਇਨ੍ਹਾਂ ਨੂੰ ਕੋਈ ਪੁਛ ਦਾ ਨਹੀਂ, ਇਸ ਲਈ ਇਹ ਸਾੜ ਕਢਦੇ ਹਨ। (ਪ੍ਰਸ਼ੰਸਾ)

ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਇਨ੍ਹਾਂ ਨੇ ਕੀ ਕੀਤਾ ਹੈ ਤੇ ਕੀ ਕੁਝ ਨਹੀਂ ਕੀਤਾ, ਪਰ ਪਰਤਾਪ ਸਿੰਘ ਨੇ ਜੋ ਗਲ ਕੀਤੀ ਸਾਰੇ ਸੂਬੇ ਦੇ ਸਾਹਮਣੇ ਹੈ। ਮੈਂ ਇਨ੍ਹਾਂ ਗੱਲਾਂ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਪੰਜਾਬ ਦੀ ਜਨਤਾ ਨੂੰ ਮੇਰੇ ਧਨ ਨਾਲ ਵਾਸਤਾ ਨਹੀਂ ਅਤੇ ਮੇਰਾ ਧਨ ਕਿਸੇ ਇਕ ਜ਼ਿਲੇ ਲਈ ਨਹੀਂ ਅਤੇ ਨਾ ਹੀ ਮੈਂ ਕਦੇ ਇਸ ਪਾਸੇ ਖਿਆਲ ਕੀਤਾ ਹੈ। ਮੇਰਾ ਧਨ ਤਾਂ ਇਹ ਕਾਂਗਰਸ ਜਥੇਬੰਦੀ ਹੈ। ਮੇਰਾ ਧਨ ਜ਼ਿਲਿਆ ਵਿਚ ਨਹੀਂ ਅਤੇ ਨਾ ਪੈਸਿਆਂ ਵਿਚ ਹੈ। ਮਰਾ ਧਨ ਮੇਰੀ ਆਪਣੀ ਹਸਤੀ ਹੈ ਅਤੇ ਆਪਣੀ ਕਾਂਗਰਸ ਆਰਗੇਨਾਇਜ਼ੇਸ਼ਨ ਵਿਚ ਹੈ, ਜਿਸ ਵਿਚ ਮੈਨੂੰ ਮਾਣ ਹੈ ਅਤੇ ਮੈਂ ਆਪਣੇ ਆਪ ਨੂੰ ਮਾਲਾ ਮਾਲ ਸਮਝਦਾ ਹਾਂ। (ਪ੍ਰਸ਼ੰਸਾ) ਮੈਨੂੰ ਇਸ ਤਰ੍ਹਾਂ ਦੀ ਗੜ ਬੜ ਤੋਂ ਕੋਈ ਡਰ ਨਹੀਂ ਅਤੇ ਜਦ ਤਕ ਮੇਰਾ ਆਦਰਸ਼ ਕਾਇਮ ਹੈ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ। ਜੇਕਰ 34 ਸਾਲ ਤਕ ਪਰਤਾਪ ਸਿੰਘ ਖਰਾਬ ਨਹੀਂ ਹੋਇਆ ਤਾਂ ਕੀ ਅਜ ਉਹ ਖਰਾਬ ਹੋ ਗਿਆ ਹੈ ? ਤੇ ਜੇਕਰ ਚੀਫ ਮਨਿਸਟਰੀ ਪਰਤਾਪ ਸਿੰਘ ਛਡੇਗਾ ਦਸ ਦਿਨਾਂ ਨੂੰ ਜਾਂ ਮਹੀਨਿਆਂ ਨੂੰ ਜਾਂ ਤਿੰਨ ਚਾਰ ਜਾਂ ਪੰਜ ਸਾਲਾਂ ਨੂੰ ਤਾਂ ਤੁਸੀਂ ਆਪ ਵੇਖ ਲੈਣਾ ਕਿੰਨੀ ਸੋਭਾ ਕਰਦੇ ਨੇ।

[ਮੁੱਖ ਮੰਤਰੀ]

ਮੈਂ ਇਹ ਸਮਝਦਾ ਹਾਂ ਕਿ ਇਥੇ ਇਸ ਤਰ੍ਹਾਂ ਦੀਆਂ ਗੱਲਾਂ ਜਿਨ੍ਹਾਂ ਮੈਂਬਰ ਸਾਹਿਬਾਨ ਨੇ ਕੀਤੀਆਂ ਹਨ ਉਹ ਪਾਵਰ ਲੈਣਾ ਚਾਹੁੰਦੇ ਹਨ; ਪਰ ਪਾਵਰ ਇਸ ਤਰਾਂ ਨਹੀਂ ਮਿਲਦੀ ਹੁੰਦੀ। ਕਾਮਰੇਡ ਰਾਮ ਪਿਆਰਾ ਨੇ ਕੁਝ ਗਲਾਂ ਕਹੀਆਂ। ਸਿਵਾਏ ਇਕ ਦੋ ਚਿੱਠੀਆਂ ਦੇ ਹਵਾਲਿਆਂ ਦੇ ਉਨ੍ਹਾਂ ਨੇ ਕੋਈ ਸਚੀ ਗਲ ਨਹੀਂ ਕਹੀ। ਸਗੋਂ ਜੁਡੀਸ਼ਰੀ ਬਾਰੇ ਕੁਝ ਸਟਰਿਕਚਰ ਦਾ ਜ਼ਿਕਰ ਕੀਤਾ ਹੈ। ਫਿਰ ਕਹਿ ਦਿਤਾ ਕਿ ਮੈਜਸਟੀਰੀਅਲ ਇਨਕੁਆਰੀ ਕਰਾਉ। ਮੈਂ ਕਹਿੰਦਾ ਹਾਂ ਕਿ ਜੇਕਰ ਇਕ ਕਤਲ ਦਾ ਮੁਕਦਮਾ ਹੋ ਜਾਂਦਾ ਹੈ ਅਤੇ ਜੇਕਰ ਅਫਸਰ ਉਸ ਵਿਚ ਗਵਾਹੀ ਦੇ ਦੇਵੇ ਅਤੇ ਕਾਤਲ ਨਾ ਲਭ ਸਕੇ ਤਾਂ ਉਹ ਅਫਸਰ ਝੂਠਾ ਸਾਬਤ ਹੋ ਜਾਂਦਾ ਹੈ। ਇਸ ਲਈ ਬਿਹਤਰ ਇਹੀ ਰਹਿੰਦਾ ਹੈ ਕਿ ਪਰਚਾ ਪੁਲਿਸ ਵਿਚ ਦੇ ਦਿਉ, ਬਚ ਜਾਵੇ ਤਾਂ ਉਸ ਦੇ ਭਾਗ।

ਫਿਰ ਲਾ ਐਂਡ ਆਰਡਰ ਦੀ ਗਲ ਕੀਤੀ ਗਈ। ਮੈਂ ਇਸ ਸਮੇਂ ਜਦ ਕਿ ਮੁਲਕੀ ਹਾਲਾਤ ਕਝ ਇਸ ਤਰ੍ਹਾਂ ਦੇ ਹਨ ਇਸ ਬਾਰੇ ਬਹੁਤਾ ਨਹੀਂ ਸੀ ਕਹਿਣਾ ਚਾਹੁੰਦਾ ਅਤੇ ਇਨ੍ਹਾਂ ਨੂੰ ਵੀ ਨਹੀਂ ਸੀ ਚਾਹੀਦਾ; ਪਰ ਮੈਂ, ਸਪੀਕਰ ਸਾਹਿਬ, ਆਪਣੇ ਸੂਬੇ ਦੀ ਲਾ ਐਂਡ ਆਰਡਰ ਦੀ ਹਾਲਤ ਦਾ ਮੁਕਾਬਲਾ ਜ਼ਰਾ ਦੂਜਿਆਂ ਸੂਬਿਆਂ ਨਾਲ ਕਰਨਾ ਚਾਹੁੰਦਾ ਹਾਂ ਕਿ ਅੱਜ ਦੇਸ਼ ਵਿਚ 16 ਸੂਬੇ ਹਨ। ਕੁਝ ਇਲਾਕੇ ਛਡ ਕੇ, ਜਿਨ੍ਹਾਂ ਦਾ ਗੌਰਮਿੰਟ ਆਫ ਇਡੀਆ ਇੰਤਜ਼ਾਮ ਕਰਦੀ ਹੈ, ਇਨ੍ਹਾਂ ਵਿਚ, ਸਪੀਕਰ ਸਾਹਿਬ, ਮੈਂ ਆਪ ਦੀ ਰਾਹੀਂ ਇਹ ਦਸਣਾ ਚਾਹੁੰਦਾ ਹਾਂ ਕਿ ਕਾਗਨੀਜ਼ੇਬਲ ਕਰਾਈਮ ਕਿੰਨੇ ਹੋਏ ਹਨ। ਅਸੀਂ ਇਸ ਵਿਚ ਪੰਦਰ੍ਹਵੇਂ ਹਾਂ, ਭਾਵ ਇਹ ਕਿ ਸਾਡੇ ਨਾਲੋਂ 14 ਹੋਰ ਮਾੜੇ ਵੀ ਹਨ। ਸਾਡਾ ਨੰਬਰ ਪੰਦਰ੍ਹਵਾਂ ਹੈ। ਇਹ ਅਜਿਹੀ ਹਾਲਤ ਵਿਚ ਹੈ ਜਿਸ ਵੇਲੇ ਕਿ ਸਾਡੇ ਸੂਬੇ ਵਿਚ ਕਿੰਨੀ ਵੈਰਾਇਲ ਪਾਪੂਲੇਸ਼ਨ ਹੈ। ਸਪੀਕਰ ਸਾਹਿਬ, ਤੁਹਾਡੇ ਦਿਲ ਵਿਚ ਆ ਸਕਦਾ ਹੈ ਇਕ ਮਿੰਟ ਲਈ ਕਿ ਬਾਕੀ ਦੇ ਸੂਬਿਆਂ ਵਿਚ ਪਾਪੂਲੇਸ਼ਨ ਬਹੁਤ ਹੈ ਇਸ ਲਈ ਮੈਂ ਇਸ ਬਾਰੇ ਵਿਚ ਆਪ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਜੇਕਰ ਪਾਪੂਲੇਸ਼ਨ ਇਕ ਲਖ ਹੋਵੇ ਅਤੇ ਉਸ ਵਿਚ ਕਾਗਨੀਜ਼ੇਬਲ ਕਰਾਈਮਜ਼ ਦੀ ਨਿਸਬਤ ਕਢੀਏ ਤਾਂ ਅਸੀਂ ਤੇਰ੍ਹਵੇ ਨੰਬਰ ਤੇ ਹਾਂ, ਦੋ ਨੰਬਰ ਹੋਰ ਪਿਛੇ ਚਲੇ ਜਾਂਦੇ ਹਾਂ। ਫਿਰ ਮਰਡਰ ਵਿਚ ਨੌਵੇਂ ਨੰਬਰ ਤੇ ਹਾਂ, ਇਸ ਵਿਚ ਅਸੀਂ ਦੋ ਪਲਾਂਘਾਂ ਹੋਰ ਪੁਟ ਲਈਆਂ ਹਨ। ਇਥੇ, ਸਪੀਕਰ ਸਾਹਿਬ, ਵੈਰਾਇਲ ਪਾਪੂ-ਲੇਸ਼ਨ ਹੈ ਅਤੇ ਅਗ ਲਗਾਣ ਵਾਲੇ ਬਹੁਤ ਹਨ। ਫਿਰ ਮੈਨੂੰ ਸਮਝ ਨਹੀਂ ਆਉਂਦੀ ਕਿ ਝੂਠੀਆਂ ਤੋਹਮਤਾਂ ਲਗਾਣ ਵਾਲੇ ਕਿਸ ਤਰ੍ਹਾਂ ਅਜਿਹੀਆਂ ਗਲਾਂ ਕਰਦੇ ਹਨ। ਕਮਿਊਨਿਸਟ ਪਾਰਟੀ ਦੀ ਤਾਂ ਗਲ ਇਹ ਹੈ ਕਿ ਇਕ ਡੈਣ ਅਸਮਾਨ ਪਾੜਦੀ ਹੈ ਤੇ ਇਕ ਡੈਣ ਪਾੜਦੀ ਵੀ ਹੈ ਤੇ ਸਿਊਂਦੀ ਵੀ ਹੈ। ਫਿਰ ਕੀ ਇਹ ਖਾਲਾ ਜੀ ਦਾ ਵਾੜਾ ਹੈ ਕਿ ਇਸ ਤਰ੍ਹਾਂ ਦੀ ਵਿਰਾਇਲ ਪਾਪੂਲੇਸ਼ਨ ਨੂੰ ਸੰਭਾਲ ਲਿਆ ਜਾਵੇ? ਪਰ ਜੋ ਹਾਲਤ ਹੈ ਮੈਂ ਉਹ ਆਪ ਨੂੰ ਦਸ ਰਿਹਾ ਹਾਂ। ਫੇਰ, ਸਪੀਕਰ ਸਾਹਿਬ, ਡਕੈਤੀਆਂ ਵਿਚ ਵੀ ਅਸੀਂ ਸਾਰਿਆਂ ਸੂਬਿਆਂ ਵਿਚੋਂ ਪਦਰ੍ਹਵੇਂ ਨੰਬਰ ਤੇ ਹਾਂ, ਭਾਵੇਂ ਪਾਪੂਲੇਸ਼ਨ ਦੇ ਲਿਹਾਜ਼ ਨਾਲ ਵੀ ਅਸੀਂ ਪੰਦਰ੍ਹਵੇ ਨੰਬਰ ਤੇ ਹੀ ਹਾਂ। ਇਹ ਵੀ ਮੇਰੇ ਬਸ ਤੋਂ ਬਾਹਰ ਦੀ ਗੱਲ ਨਜ਼ਰ ਆਉਂਦੀ ਹੈ। ਜੇ ਕਿਤੇ ਇਹ ਮੇਰੇ ਬਸ ਦੀ ਗੱਲ ਹੋਵੇ ਤਾਂ ਇਹ ਪੰਜ ਚਾਰ ਕੇਸਿਜ਼ ਵੀ ਜਿਹੜੇ ਦਿਲੀ ਤੋਂ ਜਾਂ ਏਧਰੋਂ ਓਧਰੋਂ ਆਕੇ ਹੋ ਜਾਂਦੇ ਹਨ ਉਹ ਵੀ ਮੈਂ ਹੋਣ ਨਾ ਦਿਆਂ। ਕਿਡਨੈਪਿੰਗ ਦੇ ਕੇਸਿਜ਼ ਵਿਚ ਵੀ ਸਾਡਾ ਨੌਵਾਂ ਨੰਬਰ ਆਉਂਦਾ ਹੈ। ਸਾਡੇ ਸੂਬੇ ਵਿਚ ਬੀਬੀਆਂ ਦੀ ਘਾਟ ਹੈ, ਗੁਜਰਾਤੀ ਪੰਜਾਬੀਆਂ ਨੂੰ ਬੀਬੀਆਂ ਨਹੀਂ ਦਿੰਦੇ, ਇਸ ਲਈ ਕੇਸਿਜ਼ ਹੁੰਦੇ ਹਨ। ਫੇਰ ਕਿਡਨੈਪਡ ਗਰਲਜ਼ ਜਿਹੜੀਆਂ ਅਸੀਂ ਲਭ ਕੇ ਦਿੰਦੇ ਹਾਂ ਉਨ੍ਹਾਂ ਵਿਚ ਵੀ ਅਸੀਂ ਤੇਰ੍ਹਵੇ ਨੰਬਰ ਤੇ ਹਾਂ। ਇਹ ਵੀ ਅਸੀਂ ਨਾ ਰਹਿਣ ਦੇਈਏ ਜੇ ਏਥੇ ਦੀ ਸਾਰੀ ਪਾਪੂਲੇਸ਼ਨ ਸਾਡੇ ਨਾਲ ਹੋਵੇ। ਜਿਥੋਂ ਦੀ ਪਾਪੂਲੇਸ਼ਨ ਸਾਡੇ ਨਾਲ ਹੈ ਜੇ ਉਥੇ ਦੇਖਿਆ ਜਾਵੇ ਤਾਂ ਫਿਗਰਜ਼ ਛੇਵੇਂ ਨੰਬਰ ਤੇ ਆਉਂਦੀਆਂ ਹਨ। ਲਾ ਐਂਡ ਆਰਡਰ ਨੂੰ ਛਡ ਕੇ ਮੈਂ ਕਹਿਦਾ ਹਾਂ ਕਿ ਜੇ

ਅਸੀਂ ਇੰਡਸਟਰੀ ਨੂੰ ਲਈਏ ਤਾਂ ਸਾਡਾ ਪੰਜਾਬ ਪਹਿਲੇ ਨੰਬਰ ਤੇ ਹੈ। ਤੁਸੀਂ ਇਹ ਸੁਣ ਕੇ ਹੈਰਾਨ ਹੋ ਜਾਓਗੇ, ਸਪੀਕਰ ਸਾਹਿਬ, ਕਿ ਜੇ ਹੜ੍ਹ ਪੀੜਤਾਂ ਨੂੰ ਇਮਦਾਦ ਦੇਣ ਦਾ ਸਵਾਲ ਹੈ ਤਾਂ ਇਸ ਵਿਚ ਵੀ ਅਸੀਂ ਕੋਈ ਕਿਸੇ ਤੋਂ ਪਿਛੇ ਨਹੀਂ ਹਾਂ। ਅਸੀਂ ਦੂਸਰੇ ਸੂਬਿਆਂ ਦੇ ਮੁਕਾਬਲੇ ਵਿਚ ਬਹੁਤ ਇਮਦਾਦ ਦਿੱਤੀ ਹੈ। ਸੜਕਾਂ ਦੇ ਜਾਲ ਵਿਛਾਉਣ ਵਿਚ ਜਾਂ ਬਿਜਲੀ ਦੀ ਸਪਲਾਈ ਵਿਚ ਜੇ ਅੰਕੜੇ ਦੇਖੇ ਜਾਣ ਦੂਸਰਿਆਂ ਸੂਬਿਆਂ ਦੇ ਮੁਕਾਬਲੇ ਵਿਚ ਤਾਂ ਮੇਰੇ ਸੂਬੇ ਨੂੰ ਸਭ ਤੋਂ ਵਧ ਮਾਣ ਹੈ। ਇਕ ਗੱਲ ਮੈਂ ਪੋਲਟਰੀ ਦੀ ਵੀ ਕਰ ਦਿਆਂ ਕਿ ਅਜੇ ਪੰਜਾਬ ਵਿਚ ਪੋਲਟਰੀ ਚਾਲੂ ਹੀ ਹੋਈ ਹੈ ਪਰ ਫੇਰ ਵੀ ਇਹ ਨੰਬਰ ਲੈ ਗਈ ਹੈ। ਜੇ ਏਸੇ ਤਰਾਂ ਕੰਮ ਹੁੰਦਾ ਰਿਹਾ ਤਾਂ, ਸਪੀਕਰ ਸਾਹਿਬ, ਮੈਨੂੰ ਯਕੀਨ ਹੈ ਕਿ ਅਸੀਂ ਕਿਸੇ ਜ਼ਮਾਨੇ ਵਿਚ ਸਭ ਤੋਂ ਅਗੇ ਵਧਾਂਗੇ ਅਤੇ ਯੂਰਪੀਅਨ ਮੁਲਕਾਂ ਨਾਲ ਮੁਕਾਬਲਾ ਕਰਾਂਗੇ। ਪਜਾਬ ਦੀ ਇਨਕਮ ਦਾ ਪਰ ਕੈਪੀਟਾ 401 ਨਿਕਲਿਆ ਹੈ ਅਤੇ, ਸਪੀਕਰ ਸਾਹਿਬ, ਜੇ ਏਸੇ ਤਰਾਂ ਪ੍ਰਾਗਰੈਸ ਰਹੀ, ਜਿਵੇਂ ਕਿ ਤੀਸਰੀ ਪੰਜ ਸਾਲਾ ਪਲੈਨ ਦੇ ਪਹਿਲੇ ਦੋ ਸਾਲਾਂ ਵਿਚ ਵੇਖਣ ਵਿਚ ਆਈ ਹੈ, ਤਾਂ ਆਉਂਦੇ ਤਿਨ ਸਾਲਾਂ ਵਿਚ ਸ਼ਾਇਦ ਇਹ 1000 ਤੱਕ ਚਲੀ ਜਾਏਗੀ। (ਤਾੜੀਆਂ)

ਇਸ ਤੋਂ ਇਲਾਵਾ ਮੈਂ ਐਡਮਨਿਸਟ੍ਰੇਟਿਵ ਲਾਈਨ ਵਿਚ ਵੀ ਕੁਝ ਮਹਿਕਮੇ ਏਧਰ ਉਧਰ ਬਦਲਣ ਦੀ ਕੋਸ਼ਿਸ਼ ਕਰਨ ਲੱਗਾਂ ਹਾਂ। ਕੁਝ ਮਹਿਕਮੇ ਮੈਂ ਆਪਣੇ ਕੋਲੋਂ ਛਡ ਕੇ 2, 3 ਨਵੇਂ ਹੋਰ ਲੈਣੇ ਚਾਹੁੰਦਾ ਹਾਂ ਤਾਂ ਜੋ ਜਿਨ੍ਹਾਂ ਵਿਚ ਕੋਈ ਸੁਧਾਰ ਹੋਰ ਲਿਆਉਣ ਦੀ ਲੋੜ ਹੈ ਉਹ ਲਿਆਂਦਾ ਜਾਵੇ। ਟੈਕਨੀਕਲ ਐਜੂਕੇਸ਼ਨ ਵਿਚ ਅਸੀਂ ਇਤਨੀ ਤਰੱਕੀ ਕੀਤੀ ਹੈ ਕਿ ਹਰ ਸਾਲ 18,500 ਲੜਕਿਆਂ ਵਿਚੋਂ 12,000 ਲੜਕੇ ਡੇਢ ਸਾਲ ਵਿਚ ਟੈਕਨੀਕਲੀ ਟਰੇਂਡ ਕੀਤੇ ਜਾਂਦੇ ਹਨ। ਤੀਜੀ ਪਲੈਨ ਦੇ ਖਾਤਮੇ ਤਕ 18,500 ਲੜਕੇ ਲੜਕੀਆਂ ਨੂੰ ਅਸੀਂ ਟੈਕਨੀਕਲ ਟਰੇਨਿਗ ਦੇਣ ਦੇ ਯੋਗ ਹੋ ਜਾਵਾਂਗੇ। ਸਪੀਕਰ ਸਾਹਿਬ, ਜਦੋਂ ਦੇਸ਼ ਨੂੰ ਆਜ਼ਾਦੀ ਮਿਲੀ ਸੀ ਤਾਂ ਸਾਰੇ ਪੰਜਾਬ ਵਿਚ ਮਹਿਜ਼ 40 ਲੜਕਿਆਂ ਨੂੰ ਇੰਜੀ-ਨੀਅਰਿੰਗ ਵਿਚ ਦਾਖਲ ਹੋਣ ਦੀ ਅਜਾਜ਼ਤ ਹੁੰਦੀ ਸੀ। ਤੁਸੀਂ ਖਿਆਲ ਕਰੋ ਕਿ ਪਜਾਬ ਵਿਚ ਹਰ ਸਾਲ 840 ਲੜਕੇ ਲੜਕੀਆਂ ਨੂੰ ਦਾਖਲ ਕੀਤਾ ਜਾਂਦਾ ਹੈ। (ਤਾੜੀਆਂ) ਮੈਂ ਅਜੇ ਵੀ ਚਾਹੁੰਦਾ ਹਾਂ ਕਿ ਇਸ ਲਾਈਨ ਵਿਚ ਹੋਰ ਤਰੱਕੀ ਹੋਵੇ। ਸਾਡੇ ਜਿਸ ਤਰ੍ਹਾ ਥਾਪਰ ਇੰਜਨੀਅਰਿੰਗ ਕਾਲਿਜ ਹੈ, ਗੁਰੂ ਨਾਨਕ ਖਾਲਸਾ ਨੈਸ਼ਨਲ ਕਾਲਜ ਹੈ ਏਸੇ ਤਰ੍ਹਾਂ ਮੈਂ ਤਾਂ ਕਮਿਊਨਿਟੀ ਡੀਵੈਲਪਮੈਂਟ ਮਨਿਸਟਰ ਨੂੰ ਵੀ ਕਿਹਾ ਸੀ ਕਿ ਜੇ ਮੈਨੂੰ ਤੁਸੀਂ ਪੰਚਾਇਤ ਘਰ ਦੇ ਦਿਉ ਤਾਂ ਸੀਟਾਂ ਦਾ ਨੰਬਰ ਵਧਾ ਦੇਈਏ। ਉਨ੍ਹਾਂ ਲਈ ਹੋਸਟਲ ਜਾਂ ਹੋਰ ਜਗਾ ਦਾ ਪ੍ਰਬੰਧ ਅਜੇ ਪੂਰੀ ਤਰਾਂ ਨਹੀਂ ਸੀ ਹੋ ਸਕਿਆ। ਮੇਰਾ ਮਨਸ਼ਾ ਲੜਕਿਆਂ ਦੀਆਂ ਸੀਟਾਂ ਹੋਰ ਵਧਾਉਣ ਦਾ ਹੈ। ਸੈਕਰੇਟੇਰੀਏਟ ਦੀ ਆਰਗੇਨਾਈਜ਼ੇਸ਼ਨ ਵਿਚ ਵੀ ਮੈਂ ਅਜੇ ਬੜਾ ਕੁਝ ਕਰਨਾ ਚਾਹੁੰਦਾ ਹਾਂ। ਮੈਂ ਕੀ ਕਰਾਂ ਕਹਿਣਾ ਤਾਂ ਅਜੇ ਬੜਾ ਕੁਝ ਸੀ ਮਗਰ ਤੁਹਾਡੇ ਵਲੋਂ ਵਾਈਂਡ ਆਪ ਕਰਨ ਲਈ ਇਸ਼ਾਰਾ ਆ ਰਿਹਾ ਹੈ। ਮੈਂ ਸਮਝਦਾ ਹਾਂ ਲੋਕਾਂ ਨੂੰ ਭੜਕਾ ਕੇ ਜਾਂ ਹੋਰ ਇਸ ਤਰਾਂ ਦੀਆਂ ਕਾਰਵਾਈਆਂ ਵਿਚ ਵਰਗਲਾ ਕੇ ਵੀ ਕਦੇ ਧੋਖਾ ਦਿੱਤਾ ਜਾ ਸਕਦਾ ਹੈ। ਇਹ ਸਹੀ ਪੋਜ਼ੀਸ਼ਨ ਹੈ ਜੋ ਮੈਂ ਏਥੇ ਵਾਜ਼ਿਹ ਕਰਨ ਦੀ ਕੋਸ਼ਿਸ਼ ਕੀਤੀ ਹੈ। ਹੁਣ ਤੁਹਾਡੀ ਆਪਣੀ ਮਰਜ਼ੀ ਹੈ, ਭਾਵੇਂ ਇਸ ਨੂੰ ਕਿਵੇਂ ਸਮਝੋ । ਜੋਗਾ ਜੀ ਵੀ ਆ ਗਏ ਹਨ। ਮੈਂ ਹੋਰ ਜ਼ਿਆਦਾ ਵਕਤ ਨਾ ਲੈਂਦਾ ਹੋਇਆ ਹਾਊਸ ਨੂੰ ਇਹੋ ਅਪੀਲ ਕਰਾਂਗਾ ਕਿ ਤੁਸੀਂ ਅਪਣਾ ਵੋਟ ਦੇ ਕੇ ਇਸ ਨੋਕਾਨਫੀਡੈਂਸ ਮੋਸ਼ਨ ਨੂੰ ਫੇਲ ਕਰੋਗੇ ਜਿਹੜਾ ਫੈਸਲਾ ਕਿ ਇਹ ਮੋਸ਼ਨ ਡੀਜ਼ਰਵ ਕਰਦੀ ਹੈ, ਜੇ ਤੁਸੀਂ ਸਮਝਦੇ ਹੋ ਕਿ ਮੈਂ ਦਰੁਸਤ ਹਾਂ। ਇਹ ਕਹਿੰਦਾ ਹੋਇਆ ਮੈਂ ਇਹ ਡੀਮਾਂਡ ਤੁਹਾਡੇ ਕੋਲ ਪੁਟ ਕਰਦਾ ਹਾਂ। ਇਹ ਕਹਿਦਾ ਹੋਇਆ ਮੈਂ ਇਹ ਗੱਲ ਏਥੇ ਹੀ ਖਤਮ ਕਰਦਾ ਹਾਂ।

**ਕਾਮਰੇਡ ਜੰਗੀਰ ਸਿੰਘ ਜੋਗਾ** (ਤਲਵੰਡੀ ਸਾਬੋ) : ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਜਿਹੜਾ ਮਤਾ ਇਸ ਪਾਰਟੀ ਵੱਲੋਂ ਪੇਸ਼ ਕੀਤਾ ਗਿਆ ਸੀ, ਉਸ ਦੀ ਪਰੋੜਤਾ ਹਰ ਪਾਰਟੀ ਨੇ ਕੀਤੀ। ਇਸ

[ਕਾਮਰੇਡ ਜੰਗੀਰ ਸਿੰਘ ਜੋਗਾ]

ਤੋਂ ਕਿਸੇ ਨੂੰ ਕੋਈ ਇਨਕਾਰ ਨਹੀਂ ਹੋ ਸਕਦਾ। ਇਸੇ ਦਾ ਹੀ ਨਤੀਜਾ ਹੈ ਕਿ ਇਸ ਦੀ ਹਾਮੀ ਕਾਂਗਰਸੀ ਬੈਂਚਾਂ ਤੋਂ ਵੀ ਭਰੀ ਗਈ ਹੈ। ਅੱਜ ਏਥੇ ਨਾਦਰ ਸ਼ਾਹੀ ਹੈ। ਲਾ ਐਂਡ ਆਰਡਰ ਦੀ ਹਾਲਤ ਐਸੀ ਹੈ ਕਿ ਪੁਲਿਟੀਕਲ ਇਖਤਲਾਫ ਦੀ ਵਜਾਹ ਕਰਕੇ ਮੁਖਾਲਿਫ ਧੜਿਆਂ ਨੂੰ ਕਿਸੇ ਨਾ ਕਿਸੇ ਬਹਾਨੇ ਅਜ ਕੁਚਲਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਗੱਲ ਦੀ ਤਸਦੀਕ ਅੱਜ ਇਨ੍ਹਾਂ ਦੇ ਆਪਣੇ ਕਾਂਗਰਸੀ ਬੈਂਚਾ ਤੋਂ ਵੀ ਹੋ ਚੁਕੀ ਹੈ। ਮੈਂ ਇਹ ਗੱਲ ਇਸ ਮਤੇ ਦੇ ਪੇਸ਼ ਕਰਨ ਵੇਲੇ ਵੀ ਕਹੀ ਸੀ ਕਿ ਸਾਡੀ ਇਕ ਬੁਨਿਆਦੀ ਪਾਲਿਸੀ ਦੀ ਲੜਾਈ ਹੈ ਅਤੇ ਉਸ ਅਨੁਸਾਰ ਹੀ ਅਸੀਂ ਇਨ੍ਹਾਂ ਨਾਲ ਝਗੜ ਰਹੇ ਹਾਂ। ਹੁਣ ਤੱਕ ਕਹਿੰਦੇ ਆਏ ਹਨ ਕਿ ਅਸੀਂ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਕਰਨੀ ਹੈ, ਪਰ 10 ਸਾਲ ਹੋ ਗਏ ਹਨ ਇਹ ਵਕਤ ਅਜੇ ਤਕ ਨਹੀਂ ਆਇਆ। ਇਕ ਨੈਸ਼ਨੇਲਾਈਜ਼ੇਸ਼ਨ ਦੀ ਹੀ ਗਲ ਨਹੀਂ ਇਹ ਸਾਰੇ ਪ੍ਰੋਗਰਾਮਾਂ ਵਿਚ ਫੇਲ੍ਹ ਹੋਏ ਹਨ। ਪੰਜ ਸਾਲਾ ਪਲੈਨਾਂ ਵਿਚ ਜਿਹੜਾ ਰੁਪਿਆ ਮਨਜ਼ੂਰ ਹੁੰਦਾ ਹੈ ਉਹ ਖਰਚ ਨਹੀਂ ਕਰਦੇ ਪਰ ਜਦੋਂ ਕੰਮ ਨਹੀਂ ਹੁੰਦਾ ਤਾਂ ਕਹਿੰਦੇ ਹਨ ਕਿ ਸਾਡੇ ਕੋਈ ਰੀਸੋਰਸਿਜ਼ ਨਹੀਂ ਹਨ। ਅਸੀਂ ਇਨ੍ਹਾਂ ਨੂੰ ਇਹ ਰੀਸੋਰਸਿਜ਼ ਦਸਦੇ ਹਾਂ ਕਿ ਜਿਹੜਾ ਰੁਪਿਆ ਸੈਂਟਰਲ ਸਰਕਾਰ ਨੇ ਇਨ੍ਹਾਂ ਲਈ ਪੰਜ ਸਾਲਾ ਪਲੈਨਾਂ ਵਾਸਤੇ ਮਨਜ਼ੂਰ ਕੀਤਾ ਹੈ ਜੇ ਉਹ ਸਰਕਾਰ ਤੋਂ ਲੈ ਲੈਣ ਤਾਂ ਇਨ੍ਹਾਂ ਦੀਆਂ ਖਾਮੀਆਂ ਦੂਰ ਹੋ ਸਕਦੀਆਂ ਹਨ। ਪਰ ਇਸ ਤਰ੍ਹਾਂ ਇਹ ਕਰ ਨਹੀਂ ਸਕਦੇ। ਅੱਜ ਇਹ ਨੈਸ਼ਨੇਲਾਈਜ਼ੇਸ਼ਨ ਦੇ ਨਾਉਂ ਤੇ ਕੁਰੱਪਸ਼ਨ ਦੇ ਅੱਡੇ ਬਣਾ ਰਹੇ ਹਨ।

ਇਥੇ ਨਵੇਂ ਤੋਂ ਨਵੇਂ ਟੈਕਸਿਜ਼ ਲਾਏ ਜਾਂਦੇ ਹਨ। ਪਰ ਜੇ ਸਰਕਾਰ ਤਜਾਰਤ ਨੂੰ ਹਥ ਵਿਚ ਲਵੇ ਤਾਂ ਲੱਖਾਂ ਰੁਪਏ ਦੀ ਬਚਤ ਹੋ ਸਕਦੀ ਹੈ। ਕਿਸਾਨਾਂ ਉਤੇ ਅੱਜ ਨਿਤ ਨਵਾਂ ਬੋਝ ਪਾਉਣ ਦੀ ਲੋੜ ਨਹੀਂ। ਪਰ ਇਹ ਬੁਨਿਆਦੀ ਅਸੂਲਾਂ ਨੂੰ ਭੁਲਾਉਂਦੇ ਹੋਏ ਕਿਸੇ ਹੋਰ ਰਸਤੇ ਤੇ ਚਲੇ ਜਾ ਰਹੇ ਹਨ।

ਇਕ ਮਸਲਾ ਜੋ ਬੁਨਿਆਦੀ ਤੌਰ ਤੇ ਅਸੀਂ ਉਠਾਇਆ ਹੈ, ਉਹ ਹੈ ਕੁਰਪਸ਼ਨ ਦਾ। ਕੁਰਪਸ਼ਨ ਅਸੀਂ ਉਸ ਨੂੰ ਕਹਿੰਦੇ ਹਾਂ ਜਿਵੇਂ ਕਿ ਸੈਂਟਰ ਵਿਚ ਕੋਈ ਗੱਲ ਜੇ ਹੋਈ ਤਾਂ ਕੇ. ਡੀ ਮਾਲਵੀਆ ਨੇ ਇਕ ਜੱਜ ਦੇ ਫੈਸਲੇ ਤੇ ਅਸਤੀਫਾ ਦੇ ਦਿੱਤਾ ਅਤੇ ਗੱਦੀ ਤੋਂ ਅਲਹਿਦਾ ਹੋ ਗਿਆ। ਅਜ ਕੁਰਪਸ਼ਨ ਦੇ ਸਿਲਸਿਲੇ ਵਿਚ ਸੁਪਰੀਮ ਕੋਰਟ ਦੇ ਜੱਜਾਂ ਦੇ ਫੈਸਲੇ ਆਉਣ ਤੇ ਵੀ ਉਹ ਗੱਦੀਆਂ ਨੂੰ ਚਿਮੜੇ ਬੈਠੇ ਹਨ ਉਨ੍ਹਾਂ ਨੂੰ ਆਪਣੀਆਂ ਗੱਦੀਆਂ ਛੱਡ ਕੇ ਇਸ ਹਕੂਮਤ ਤੋਂ ਅਲਹਿਦਾ ਹੋ ਜਾਣਾ ਚਾਹੀਦਾ ਹੈ। ਅਸੀਂ ਇਹ ਸਾਰੀ ਗੱਲ ਇਸ ਮੁਲਕ ਦੇ ਭਲੇ ਦੇ ਨਾਉਂ ਤੇ ਅਤੇ ਏਥੋਂ ਦੀ ਜਨਤਾ ਦੀ ਭਲਾਈ ਦੇ ਨਾਉਂ ਤੇ ਕਹਿੰਦੇ ਹਾਂ। ਲੋਕਾਂ ਦੀ ਸਹੀ ਆਵਾਜ਼ ਪਹੁੰਚਾਉਂਦੇ ਹੋਏ ਕਹਿੰਦੇ ਹਾਂ। ਪਰ ਏਥੇ ਤਾਂ ਇਨ੍ਹਾਂ ਦੇ ਕਾਨੂੰਨ ਦੇ ਪੰਡਿਤ, ਪੰਡਿਤ ਭਗਵਤ ਦਿਆਲ ਜੀ ਹਨ। ਕੀ ਉਹ ਕਮਿਊਨਿਸਟਾਂ ਜਾਂ ਜਨਸੰਘੀਆਂ ਦਾ ਸਵਾਲ ਪੁਟ ਕਰਨ ਦੇ ਯੋਗ ਹਨ? ਇਹ ਹਿੰਦੁਸਤਾਨ ਦੀ ਕਮਿਊਨਿਸਟ ਪਾਰਟੀ ਹੈ, ਜਿਸਨੇ ਆਪਣੀ ਕੌਂਸਲ ਦੇ ਰੇਜ਼ੋਲਿਊਸ਼ਨ ਦੇ ਮੁਤਾਬਿਕ ਚੀਨ ਨੂੰ ਦੁਨੀਆਂ ਦੇ ਸਾਰੇ ਦੇਸ਼ਾਂ ਵਿਚ ਸੋਸ਼ਲਿਸਟ ਮੁਲਕਾਂ ਵਿਚ ਨੰਗਾ ਕੀਤਾ। ਇਹ ਭਗਵਤ ਦਿਆਲ ਜਿਹੜਾ ਇਥੇ ਕਾਂਗਰਸ ਦਾ ਪ੍ਰੈਜ਼ੀਡੈਂਟ ਹੈ, ਉਹ ਆਪਣੇ ਹੇਠਾਂ ਬਲੈਕ ਮਾਰਕਿਟੀਰਜ਼, ਅਤੇ ਜਗੀਰ ਦਾਰਾਂ ਨੂੰ ਪਾਲ ਰਿਹਾ ਹੈ। ਅਜ ਰੋਹਤਕ ਵਿਚ ਕੀ ਹੋ ਰਿਹਾ ਹੈ? ਮੁਜ਼ਾਰਿਆ ਨੂੰ ਆਊਸਟ ਕੀਤਾ ਜਾ ਰਿਹਾ ਹੈ ਅਤੇ ਇਹ ਕਾਂਗਰਸ ਦੇ ਪ੍ਰੈਜ਼ੀਡੈਂਟ ਦੇ ਨਾਲੇਜ ਵਿਚ ਹੈ ਕਿ ਉਥੇ ਇਹ ਹੋ ਰਿਹਾ ਹੈ। ਫਿਰ ਇਹ ਮੁਲਕ ਦੇ ਰਾਖੇ ਬਣਨ ਦੀ ਦੁਹਾਈ ਦਿੰਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਇਥੇ ਬੁਰਕਾ ਪਹਿਨ ਕੇ ਬੈਠੇ ਹੋਏ ਹਨ। ਮੈਂ ਪੁਛਦਾ ਹਾਂ ਕਿ ਇਨ੍ਹਾਂ ਵਿਚੋਂ ਕਿੰਨੇ ਹਨ ਜਿਨ੍ਹਾਂ ਨੇ ਜੇਲ੍ਹਾਂ ਕੱਟੀਆਂ ਤੇ ਕਿੰਨੇ ਹਨ ਜਿਨ੍ਹਾਂ ਨੇ ਅੰਗਰੇਜ਼ਾਂ ਦੇ ਨਾਲ ਮੁਕਾਬਲਾ ਕੀਤਾ। ਲੇਕਿਨ ਇਹ ਕਮਿਊਨਿਸਟ ਪਾਰਟੀ ਹੈ, ਜਿਹੜੀ ਹਮੇਸ਼ਾ ਤੋਂ ਮੁਲਕ ਲਈ ਅੰਗ੍ਰੇਜ਼ਾਂ ਦੇ ਨਾਲ ਜਦੋਜਹਿਦ

ਕਰਦੀ ਰਹੀ ਅਤੇ ਮੁਲਕ ਲਈ ਹਰ ਕੁਰਬਾਨੀ ਦਿੱਤੀ ਅਤੇ ਕੁਰਬਾਨੀ ਲਈ ਤਿਆਰ ਰਹਿੰਦੀ ਹੈ। [illegible]ਦਾ ਹਮਲਾ ਹੋਇਆ ਤਾਂ ਕਮਿਊਨਿਸਟਾਂ ਨੇ ਮੁਲਕ ਦੀ ਰਖਿਆ ਲਈ ਹਰ ਮੁਮਕਿਨ ਕੰਟਰੀਬਿਊਸ਼ਨ ਕੀਤੀ। ਐਮਰਜੈਂਸੀ ਤੋਂ ਪਹਿਲਾਂ ਸਾਡਾ ਇਕ ਮੈਂਬਰ ਕਾਮਰੇਡ ਮੱਖਣ ਸਿਘ ਤਰਸਿੱਕਾ ਇਨ੍ਹਾਂ ਨੇ ਇਸ ਕਰਕੇ ਨਜ਼ਰਬੰਦ ਕੀਤਾ ਕਿ ਉਹ ਤਖਰੀਬੀ ਕਾਰਵਾਈਆਂ ਕਰਦਾ ਸੀ' ਪਰ ਇਨ੍ਹਾਂ ਦੇ ਕੋਲ ਕੋਈ ਪਰੂਫ ਨਹੀਂ ਹੈ। ਨਾ ਇਹ ਸਾਬਿਤ ਕਰ ਸਕਦੇ ਹਨ (ਸ਼ੋਰ) (ਘੰਟੀ)

ਸਪੀਕਰ ਸਾਹਿਬ, ਮੈਂ ਅੰਤ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਜਿਹੜਾ ਬੇਪਰਤੀਤੀ ਦਾ ਮਤਾ ਪੇਸ਼ ਕੀਤਾ ਹੈ, ਉਹ ਠੀਕ ਹੈ, ਅਤੇ ਜਿਹੜੇ ਚਾਰਜਿਜ਼ ਲਗਾਏ ਹਨ, ਉਹ ਸਹੀ ਹਨ। ਇਸ ਗੌਰਮਿੰਟ ਨੂੰ ਅਸਤੀਫਾ ਦੇਣਾ ਚਾਹੀਦਾ ਹੈ।

**Mr. Speaker** : Question is

That this House expresses its want of confidence in the Ministry as a whole.

*The motion was lost.*

**Mr. Speaker** : The House stands adjourned till 1.00 p.m. on Thursday the 19th September, 1963.

(The Sabha then adjourned till 1.00 p.m. on Thursday, the 19th September, 1963)

---

22805 PVS—386—24-12-63—C.P.&S., Pb., Chandigarh

# Punjab Vidhan Sabha Debates

*19th September, 1963*

Vol. II No. 9

## OFFICIAL REPORT

CONTENTS



**Price: Rs. 7.45 nP.**

## *ERRATA*

TO

PUNJAB VIDHAN SABHA DEBATES, VOL. II NO. 9, DATED THE 19TH SEPTEMBER, 1963.

| *Read* | *for* | *page* | *line* |
|---|---|---|---|
| Shri Prabodh Chandra | Shri Prabodh Chandigarh | (9)1 | 4 |
| Baboo Ram | Baboo " m | (9)5 | 5 from below |
| Pritam Singh | Prit Singh | (9)5 | 4 from below |
| जानना | जनाना | (9)8 | 16 |
| मास स्केल पर | मास पर स्केल | (9)8 | 22 |
| और | र | (9)9 | 16 |
| ORGANISATION | ORGNISATION | (9)10 | 2 |
| Chief Minister | Cheif Minister | (9)14 | 12, 15 |
| ਰੇਸ | ਰਸ | (9)15 | last |
| ਰੈਜ਼ੀਡੈਂਸ | ਰੈਜ਼ੀਡੈਂਟ | (9)16 | 11 from below |
| 'है' after 'रहे' | | (9)16 | 8 from below |
| में | मैं | (9)17 | 16 |
| release | rel ase | (9)17 | 9 from below |
| Amritsar | Aritsar | (9)24 | last |
| Tehsil | T hsil | (9)27 | 1 |
| OF | O | (9)27 | 19 |
| therefor | therefore | (9)27 | 29 |
| ਗੁਰਚਰਨ ਸਿੰਘ | ਗੂਰਚਰਨ ਸਿੰਘ | (9)79 | 1 |
| ले | ल | (9)81 | 7 |
| ਫਿਰੋਜ਼ਪੁਰ | ਫਿਰੋਜ਼_ਰ | (9)83 | 12 from below |
| delete 'ज' | | (9)83 | 2 from belo |
| रहे | र | (9)85 | 20 |
| आपोजीशन | आमोजीशन | (9)85 | 10 from below |
| बलरामजी | बलरामगी | (9)88 | 17 from below |
| importance | importancer | (9)88 | 9 from below |
| Member | Memb | (9)94 | 15 from below |
| Regrettable | Regretetable | (9)97 | |
| गलत | गरात | (9)108 | 6 |

P. T. O.

| Read | for | Page | Line |
|---|---|---|---|
| तरक्की | तरप्की | (9)103 | 2 from below |
| प्रस्ताव | प्रस्ताब | (9)112 | 18 |
| RESOLUTION *re* CLOSING OF POST GRADUATE RESEARCH AND MEDICAL INSTITUTE CHANDIGARH FOR THE DURATION OF EMERGENCY | UNSTARRED QUESTIONS AND ANSWERS | (9)117 | Heading |
| Add 'Re' between the words 'Resolution' and 'Transport' | | (9)121 | Heading |
| (9)121 | (9)12 | (9)121 | do |

# PUNJAB VIDHAN SABHA

**Thursday, the 19th September, 1963**

*The Vidhan Sabha met in the Assembly Chamber, Sector 1, Chandigarh at 1.00 P.M. of the Clock. Mr. Speaker (Shri Prabodh Chandra) in the Chair.*

## STARRED QUESTIONS AND ANSWERS

## *SUPPLEMENTARIES TO STARRED QUESTION No. 3864

**कामरेड राम प्यारा** : स्पीकर साहिब, श्रीमती प्रसन्नी देवी, एम. एल. ए., जिन के खिलाफ जेर दफा, 198, 417, 193/197, 120बी, 418/465 और 418/471 आई. पी. सी. कम्प्लेंट्स दर्ज हैं, के मुताल्लिक क्या यह फैक्ट है कि जिस मैजिस्ट्रेट ने उनके खिलाफ वारंट जारी किये उस को इस बिना पर तब्दील कर दिया गया कि उसने वारंट क्यों जारी किये?

**गृह मन्त्री** : मुझे ट्रांस्फर के मुताल्लिक कोई पता नहीं है। I need notice because it is not dealt with by the Home Department.

**Mr. Speaker** : I would request the hon. Member to avoid bringing in the name of the hon. Members in this manner.

**कामरेड राम प्यारा** : स्पीकर साहिब, यह इस हाउस का एम. एल. ए. है, श्रीमती प्रसन्नी देवी। (विघ्न)

**श्री अध्यक्ष** : देखिये आप नाम न लें। बेहतर तो यही होगा कि आप एक दूसरे पर कीचड़ मत उछालें। (The hon. Member should not name the hon. Lady Member. It would be better if it is avoided to level allegation against each other.)

**कामरेड राम प्यारा** : क्या होम मिनिस्टर साहिब यह बात बतायेंगे कि जब केस मैजिस्ट्रेट से रैजीडेंट मैजिस्ट्रेट को ट्रांस्फर किया तो श्रीमती प्रसन्नी देवी ने जो एफीडेविट दिया क्या वह गलत था?

**Mr. Speaker** : This supplementary does not arise out of the main question. How can he be expected to carry all the details with him?

**कामरेड राम प्यारा**: क्या होम मिनिस्टर साहिब बतायेंगे कि 12 दफा नोटिस जारी होने पर भी वह हाजर अदालत क्यों नहीं हुई और वारंट भी क्यों नहीं इशू किये गये ?

**श्री अध्यक्ष** : जब केस अदालत में है तो गवर्नमेंट इस के मुताल्लिक क्या कर सकती है? It is for the magistrate to see what to do.

**कामरेड राम प्यारा**: मैं तो होम मिनिस्टर साहिब से यह पूछता हूं कि इतनी दफा अदालत में बुलाये जाने पर वह हाजर नहीं हुई, इस के क्या कारण हैं कि वारंट इशू नहीं हुये?

---

*Note :— Starred Question No. 3864 alongwith its reply appears in P. V. S. Debates Vol. II No. 7 dated the 17th September, 1963.

मंत्री : गवर्नमेंट किसी मैजिस्ट्रेट की कार्रवाई में दखल नहीं दे सकती । मैजिस्ट्रेट की मर्जी है वह जैसा चाहे करे ।

कामरेड राम प्यारा : The judiciary is under the executive. क्या मैजिस्ट्रेट कन्सर्ण्ड को 12 दफा नोटिस देने पर हाज़र अदालत न होने की वजह से उसे वारंट इशू नहीं करने चाहिये थे ?

श्री अध्यक्ष: उन्होंने कह जो दिया है कि आप नोटिस दे दें, पूछकर बताया जा सकता है ।

(The hon. Home Minister has already stated that he requires a separate notice to answer it after enquiring.)

ਸਰਦਾਰ ਲਛਮਣ ਸਿੰਘ ਗਿੱਲ : ਸਪੀਕਰ ਸਾਹਿਬ, ਕੀ ਹੋਮ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਸ ਐਮ. ਐਲ. ਏ. ਦੇ ਖਿਲਾਫ ਕੋਈ ਇਕ ਦਰਜਨ ਦੇ ਕਰੀਬ ਦਫਾਤ ਪੜ੍ਹ ਕੇ ਸੁਣਾਈਆਂ ਗਈਆਂ ਹਨ ਕੀ ਇਹ ਇਕ ਕੇਸ ਵਿੱਚ ਹਨ ਜਾਂ ਵੱਖੋ ਵੱਖ ਕੇਸਿਜ਼ ਵਿੱਚ ਲਗਾਈਆਂ ਗਈਆਂ ਹਨ ?

ਮੰਤਰੀ : ਇਸ ਸਬੰਧੀ ਜਿੰਨੀ ਵੀ ਇਨਫਰਮੇਸ਼ਨ ਸਰਕਾਰ ਦੇ ਪਾਸ ਸੀ ਉਹ ਪਹਿਲਾਂ ਹੀ ਹਾਊਸ ਦੀ ਮੇਜ਼ ਤੇ ਰੱਖ ਦਿੱਤੀ ਗਈ ਹੈ।

---

BETTER CLASS FOR eX-LEGISLATORS AND eX-M.P'S IN PUNJAB JAILS

***3790. Comrade Shamsher Singh Josh** (put by Comrade Babu Singh Master) : *Will the Home Minister be pleased to state whether changes in the Punjab Detenus Rules, 1950, as amended up-to-date and the Punjab Jail Manual have been made in pursuance of and in accordance with the assurance given by the Chief Minister on the floor of the Punjab Vidhan Sabha in the last Session that the aforementioned Rules would be so amended as to entitle ex-Legislators and ex-M.Ps to a better class in the Punjab Jails ?*

**Shri Mohan Lal :** No such assurance has been received by Government from the Vidhan Sabha Secretariat duly authenticated by the Committee on Government Assurances. The necessary action will be taken on receipt of the Assurance from Vidhan Sabha Secretariat.

---

ਸਰਦਾਰ ਲੱਛਮਣ ਸਿੰਘ ਗਿੱਲ : ਕੀ ਵਜ਼ੀਰ ਸਾਹਿਬ ਇਹ ਗੱਲ ਦੱਸਣਗੇ ਕਿ ਆਇਆ ਉਨ੍ਹਾਂ ਨੇ ਜੇਲ੍ਹ ਅਥਾਰਿਟੀਜ਼ ਨੂੰ ਕੋਈ ਐਸਾ ਸਰਕੂਲਰ ਜਾਰੀ ਕੀਤਾ ਹੈ ਕਿ ਜਿਹੜੇ ਇੰਪਾਰਟੈਂਟ ਪੁਲਿਟੀਕਲ ਆਦਮੀ ਹਨ ਉਨ੍ਹਾਂ ਨੂੰ ਬੈਟਰ ਕਲਾਸ ਦਿੱਤੀ ਜਾਵੇਗੀ ?

ਮੰਤਰੀ : ਡਿਟੇਲਜ਼ ਦਾ ਮੈਨੂੰ ਪੂਰਾ ਪਤਾ ਨਹੀਂ। ਇਹ ਤਾਂ ਪੁੱਛ ਕੇ ਹੀ ਦੱਸਿਆ ਜਾ ਸਕਦਾ ਹੈ ਕਿ ਆਇਆ ਕੋਈ ਰੈਗੂਲਰ ਇੰਸਟ੍ਰਕਸ਼ਨਜ਼ ਹੋਈਆਂ ਵੀ ਹਨ।

**Mr. Speaker :** Pandit Jee, I have checked up from my Secretariat that these letters were received and sent to the Government in accordance with the statement of the Chief Minister made here, for an appropriate action.

ਮੰਤਰੀ : ਮੇਰੇ ਕੋਲ ਡੀਪਾਰਟਮੈਂਟ ਵਲੋਂ ਜੋ ਇਨਫਰਮੇਸ਼ਨ ਆਈ ਹੈ ਉਹ ਮੈਂ ਅਰਜ਼ ਕਰ ਦਿੱਤੀ ਹੈ,

As regards further information I will find out, Sir.

**ਸਰਦਾਰ ਲਛਮਣ ਸਿੰਘ ਗਿਲ :** ਮੈਂ ਇਹੋ ਪੁੱਛਿਆ ਸੀ ਕਿ ਇੰਪਾਰਟੈਂਟ ਆਦਮੀਆਂ ਨੂੰ ਬੈਟਰ ਕਲਾਸ ਦੇਣ ਵਾਸਤੇ ਜੋ ਇਨਸਟ੍ਰਕਸ਼ਨਜ਼ ਦਿੱਤੀਆਂ ਸਨ ਜੇ ਉਹ ਵਾਇਓਲੇਟ ਹੋਈਆਂ ਹਨ ਤਾਂ ਕੀ ਗਵਰਨਮੈਂਟ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਵਾਸਤੇ ਤਿਆਰ ਹੈ ?

**Mr. Speaker :** It is a suggestion for action.

**ਸਰਦਾਰ ਲਛਮਣ ਸਿੰਘ ਗਿਲ :** ਜੇ ਆਰਡਰਜ਼ ਨੂੰ ਵਾਇਓਲੇਟ ਕੀਤਾ ਗਿਆ ਸਾਬਤ ਕਰ ਦੇਈਏ ਤਾਂ ਕੀ ਗਵਰਨਮੈਂਟ ਐਕਸ਼ਨ ਲਵੇਗੀ ?

Mr. Speaker ; The Ex. M.L.As have been given inferior class treatment. Though the rules do not make it obligatory on the Government to give a better-class treatment to the ex-M.L.As., yet because they had been Members of the House, I think the Government should consider their requests sympathetically.

**ਸਰਦਾਰ ਲਛਮਣ ਸਿੰਘ ਗਿਲ :** ਜਿਥੋਂ ਤੱਕ ਮੇਰੀ ਇਨਫਰਮੇਸ਼ਨ ਹੈ ਚੀਫ ਮਨਿਸਟਰ ਸਾਹਿਬ ਦੀ ਐਡਵਾਈਸ ਤੇ ਜੇਲ੍ਹ ਅਥਾਰੇਟੀਜ਼ ਨੂੰ ਸਰਕੂਲਰ ਭੇਜਿਆ ਗਿਆ ਹੈ, ਜਿਸ ਰਾਹੀਂ ਉਨ੍ਹਾਂ ਨੂੰ ਇੰਸਟਰੱਕਸ਼ਨਜ਼ ਦਿੱਤੀਆਂ ਗਈਆਂ ਕਿ ਹਥਕੜੀ ਲਾਉਣ ਵੇਲੇ ਵੀ ਇਸ ਗੱਲ ਦਾ ਇਮਤਿਆਜ਼ ਰੱਖਿਆ ਜਾਵੇ ਕਿ ਕੈਦੀ ਕਿਸ ਤਰ੍ਹਾਂ ਦਾ ਹੈ।

**ਮੰਤਰੀ :** ਜਿਹੜੇ ਡੇਟਿਨਿਊਜ਼ ਸਬੰਧੀ ਰੂਲਜ਼ ਹਨ, ਉਨ੍ਹਾਂ ਨੂੰ ਰੀਕੰਸਿਡਰ ਕਰਕੇ ਉਨ੍ਹਾਂ ਵਿੱਚ ਐਮ. ਪੀਜ਼. ਅਤੇ ਸਟੇਟ ਲੈਜਿਸਲੇਟਰਜ਼ ਦੇ ਮੁਤੱਲਿਕ ਕੁਝ ਅਮੈਂਡਮੈਂਟਸ ਕੀਤੀਆਂ ਹਨ। ਜਿਥੋਂ ਤੱਕ ਮੈਨੂੰ ਪਤਾ ਹੈ ਇਹ ਸਿਰਫ ਲੈਜਿਸਲੇਟਰਜ਼ ਦੇ ਮੁਤੱਲਿਕ ਹੈ ਐਕਸ ਐਮ.ਐਲ.ਏਜ਼. ਜਾਂ ਐਕਸ ਐਮ. ਪੀਜ਼. ਦਾ ਮੈਨੂੰ ਇਲਮ ਨਹੀਂ।

**ਕਾਮਰੇਡ ਬਾਬੂ ਸਿੰਘ ਮਾਸਟਰ :** ਟ੍ਰਿਬਿਊਨ ਅਖ਼ਬਾਰ ਵਿੱਚ ਇਕ ਖ਼ਬਰ ਛਪੀ ਸੀ ਕਿ ਜਿਹੜੇ ਮੈਟ੍ਰਿਕੁਲੇਟ ਡੇਟੀਨਿਊਜ਼ ਹਨ ਉਨ੍ਹਾਂ ਨੂੰ ਬੈਟਰ ਕਲਾਸ ਦਿੱਤੀ ਜਾਵੇਗੀ। ਕੀ ਇਹ ਗਵਰਨਮੈਂਟ ਦੇ ਧਿਆਨ ਵਿੱਚ ਆਇਆ ਹੈ ਕਿ ਇਹੋ ਜਿਹੇ ਬਹੁਤ ਸਾਰੇ ਕੇਸਿਜ਼ ਹਨ ਜਿਥੇ ਕਿ ਬੈਟਰ ਕਲਾਸ ਨਹੀਂ ਦਿੱਤੀ ਗਈ ?

**ਮੰਤਰੀ :** ਪੁਲਿਟੀਕਲ ਸਫਰਰਜ਼ ਸੰਬੰਧੀ, ਭਾਵੇਂ ਉਨ੍ਹਾਂ ਦੀ ਕੁਆਲੀਫਿਕੇਸ਼ਨ ਹੋਵੇ ਜਾਂ ਨਾਂ ਇਹ ਹਦਾਇਤਾਂ ਹਨ ਕਿ ਬੈਟਰ ਕਲਾਸ ਦਿੱਤੀ ਜਾਵੇ। ਮੇਰੇ ਇਲਮ ਵਿਚ ਕੋਈ ਐਸਾ ਕੇਸ ਨਹੀਂ ਕਿ ਕੋਈ ਮੈਟ੍ਰੀਕੁਲੇਟ ਹੋਵੇ, ਪੁਲਿਟੀਕਲ ਸਫ਼ਰਰ ਹੋਵੇ ਔਰ ਉਸ ਨੂੰ ਸੀ ਕਲਾਸ ਮਿਲੀ ਹੋਵੇ।

**श्री बलराम जी दास टंडन:** क्या होम मिनिस्टर साहब बतायेंगे कि पुलिटिकल सफरर से उनका मतलब सिर्फ रिकगनाइज़्ड सफरर से ही है या कि और किसी पुलिटीकल पार्टी से ताल्लुक रखने वाले से भी?

**मंत्री :** यह कई दफा बतला दिया गया है ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕਿਤਨੇ ਡੇਟਿਨਿਊਜ਼ ਇਸ ਵੇਲੇ ਅੰਦਰ ਹਨ ਜਿਨ੍ਹਾਂ ਨੂੰ ਮੈਟ੍ਰਿਕ ਹੁੰਦੇ ਹੋਏ ਵੀ ਬੀ ਕਲਾਸ ਨਹੀਂ ਮਿਲੀ ਹੈ ?

**ਮੰਤਰੀ :** ਜਿਨ੍ਹਾਂ ਨੇ ਆਪਣੀ ਦਰਖਾਸਤ ਦਿੱਤੀ ਹੈ, ਉਨ੍ਹਾਂ ਨੂੰ ਮਿਲੀ ਹੈ; ਬਾਕੀ ਜੇ ਕੋਈ ਹੋਰ ਹਨ ਤਾਂ ਉਹ ਮੇਰੇ ਇਲਮ ਵਿੱਚ ਨਹੀਂ।

---

EXPENSES INCURRED ON COMMANDERS/OFFICERS OF HOME GUARDS AND BHARTIYA DAL

***3613. Comrade Ram Chandra :** Will the Home Minister be pleased to lay on the Table of the House the following satement :—

(i) the names of the Commanders and top officers of the Volunteer Organisations, i e, the Home Guards and the Bhartiya Raksha Dal, separately ;

(ii) the amount of salaries paid to the Commanders of the Home Guards and the Raksha Dal at the State level and District level, separately, uptodate ;

(iii) the expenses incurred on uniforms and rallies of each organisation, monthwise, from the dates of their inception and the name under which these rallies were held ;

(iv) the names of officers other than those referred to in part (i) above, of these organisations in the various districts of the State along with the salary paid or any other privileges allowed to them ?

**Shri Mohan Lal :** (i) to (iv) The statement is laid on the Table of the House

STATEMENT

(i) The requisite information is given below :—

(a) *Home Guards—Unit* I—

(1) Shri Gurdial Singh, I.G.P., Commandant General, Home Guards.

(2) Shri Ranjit Singh, Deputy Commandant General, Home Guards.

(3) Col. Sultan Singh, Commandant, Home Guards.

(4) Tikka Harminder Singh, Special Officer, Civil Defence.

(b) *Home Guards—Unit II* (Gram Raksha Dal)—

(1) General Mohan Singh, M.P., Gram Raksha Dal Chief.

(2) Captain Rattan Singh, M.L.A., Chief Organiser.

(3) Col. Dilsukhman, Director, Training.

There is no separate organisation of Bhartiya Raksha Dal.

(ii) The requisite information is given below :—

*Home Guard Unit I*

| | Name and Designation | Amount of salary allowance per mensem |
|---|---|---|
| | *State Level* | |
| 1. | Shri Gurdial Singh, Inspector-General, Police | He is holding additional charge of the post of Commandant General, Home Guards and nothing additional is paid to him |
| 2. | Shri Ranjit Singh, Deputy Commandant General, Home Guards | Rs 1,600 per mensem |
| 3. | Shri J.C. Vachher, Deputy Director, Civil Defence | Rs 1,800 per mensem |

4. Col. Sultan Singh, Commandant, Home Guards — Rs 675 per mensem

5. Tikka Harmohinder Singh, Special Officer, Civil Defence — Token salary of Re 1 per mensem

*District Level*

| | | |
|---|---|---|
| 1. | Major Hira Singh, Bn. Commander | Consolidated pay at Rs 450 per mensem each |
| 2. | Shri Baboo Singh, Bn. Commander | |
| 3. | Brigadier Gurbachan Singh | |
| 4. | Major Mohinder Singh, 2nd-in-Command | Consolidated pay at Rs 250 per mensem each |
| 5. | Captain Pritam Singh, 2nd-in-Command | |
| 6. | Major Kulwant Singh, 2nd-in-Command | |

The expenditure on account of pay of officers from November, 1962 to July, 1963, is as under :—

| | |
|---|---|
| State Level .. | Rs 19,699 |
| District Level .. | Rs 49,672 |
| Total .. | Rs 69,371 |

*Home Guards Unit II* (Gram Raksha Dal)

(*State Level*)

1. General Mohan Singh, Gram Raksha Dal, Chief — *Nil.* Honorary

2. Captain Rattan Singh, Chief Organiser .. *Nil.* Honorary

3. Col. Dilsukhman, Director, Training, Gram Raksha Dal — Honorary . Maintenance allowance of Rs 300 per month

| | *District Level* | (*Rs per mensem*) |
|---|---|---|
| 1. | Captain Chanan Singh, Zonal Organiser .. | 350 |
| 2. | Captain Tejinder Singh, Zonal Organiser .. | 350 |
| 3. | Major S.S. Lather, Zonal Organiser .. | 350 |
| 4. | Captain B.S. Shanghai, District Organiser | 300 |
| 5. | Captain Gurdial Singh, District Organiser | 300 |
| 6. | Major Baboo Ram, District Organiser ... | 300 |
| 7. | Captain Pritam Singh, District Organiser .. | 300 |
| 8. | Captain Assa Singh, District Organiser .. | 300 |
| 9. | Captain Harbhajan Singh, District Organiser | 300 |
| 10. | Captain Nachhattar Singh, District Organiser | 300 |

[Home Minister]

| | | |
|---|---|---|
| 11. | Captain Chattar Singh, District Organiser | 300 |
| 12. | Lt.-Col. Gurcharan Singh, District Organiser | 300 |
| 13. | Captain Dharam Singh, District Organiser | 300 |
| 14. | *Post Vacant* | |
| 15. | Major Chander Bhan, District Organiser .. | 300 |
| 16. | Captain G.S. Chicha, District Organiser .. | 300 |
| 17. | Captain Gurdial Singh, District Organiser | 300 |
| 18. | S.M. Ram Chander, District Organiser .. | 300 |
| 19. | Captain Fateh Singh, District Organiser .. | 300 |

The expenditure on account of allowances from November, 1962 to July, 1963, is as under :—

| | | |
|---|---|---|
| State Level | .. | Rs 8,112.79 |
| District Level | .. | Rs 23,250.00 |
| Total | .. | Rs 31,362.79 |

(iii) The requisite information is as under :—

*Home Guards Unit I.*—No expenditure was incurred on rallies, etc. The expenditure incurred on uniforms of Home Guards from the date of inception in 1960 upto 31st July, 1963 amounts to Rs 7,19,242.53 nP. As the uniforms are got prepared in bulk and are supplied to the members as and when required, the break up of the expenditure monthwise cannot be given.

*Home Guards Unit II* (Gram Raksha Dal). Two rallies were held by the organisation as given below :—

| *Month* | | *Expenditure incurred* |
|---|---|---|
| January, 1963 | .. | Rs 567.10 nP. |
| March, 1963 | .. | Rs 6,277.99 nP. |

Expenditure incurred on uniforms amounts to Rs 1,08,100. The question of break up of the expenditure monthwise cannot be given as stated above.

(iv) Home Guards Unit I—

(a) *Honorary Regional Commandants*

1. Shri S.L. Sharma.
2. Shri Yash Pal, M.L.A.
3. Shri Zail Singh, M.L.A.

(b) *Staff Officer (Communication)*

1. Shri Gian Singh.

(c) *Honorary Battalion Commanders*

1. Shri Nand Lal Verma.
2. Shri Mithan Lal.
3. Shri Jagjit Singh.
4. Shri Baldev Raj.
5. Shri G.S. Balina.
6. Shri Amar Nath.
7. Shri Harbans Singh.
8. Shri Bhagwant Dass.
9. Shri R.S. Gill.
10. Shri Harnam Singh.
11. Shri R.A. Boga.
12. Shri Parmhans Nath.

(d) *Honorary Lady Battalion Staff Officer*

1. Shrimati Sneha Lata.
2. Miss J. Garg.
3. Kumari Krishana.
4. Miss S. Kaura.
5. Miss R. Vermani.
6. Shrimati Dev Parbha.

(e) *Honorary Battalion Medical Officer*

1. Shri S.R. Issar.
2. Shri Gora Lal.
3. Dr. Jagat Singh.
4. Shri R.C. Sondhi.
5. Major K.S. Bedi.

(f) *Honorary Battalion Engineer Officer*

1. Shri Bachan Singh.
2. D.D. Ghay.
3. J.S. Bawa.
4. H.L. Dhamm.

(g) *Battalion 2nd-in-Command (Staff Officer Stores)*

2. H.S. Nayyar, Chandigarh.
3. H. S. Dhillon, Chandigarh.

They are paid a consolidated salary of Rs 400 per mensem each.

[Home Minister]

The Officers at (a) to (f) above are Honorary Officers and no salary is being paid to them. They are however, entitled to T.A./D.A. only while travelling on Punjab Home Guards duty. The Honorary Regional Commandants are entitled to free furnished house, vehicles and an orderly in addition to T.A./D.A. The officials at (a) 2 and 3 have not, however, applied for these concessions.

Home Guards Unit (Gram Raksha Dal).—Nil.

कामरेड राम चन्द्र: मुझे जो स्टेटमेंट दिया गया है उसमें लिखा है कि श्री रणजीत सिंह जो होम गार्ड के डिप्टी कमांडेंट जनरल हैं, को 1,600 रुपया महावार दिया जाता है, मैं जानना चाहता हूं कि क्या यह वही श्री रणजीत सिंह है जो सीनियर सुपरिनटेंडेंट पुलिस थे ?

मंत्री : वही हैं ।

कामरेड राम चन्द्र : इसकी क्या वजह है कि उनको यहां 1600 रुपया माहवार दिया जाता है ?

मंत्री : जो जिस तनखाह के लिए एन्टाइटल्ड है, उसे उतनी दी जाती है ।

श्री बलराम जी दास टंडन: जहां तक रक्षादल का होमगार्ड में मर्ज करने का सवाल है, मैं उस सम्बन्ध में यह जनाना चाहता हूं कि रक्षादल के वे सब अफसर या मुलाजिम जो होम गार्ड में तब्दील कर दिये गए, क्या वह उन्हीं कंडीशन्ज़ के तहत किए, जिनके तहत कि होमगार्ड के अफसर लिए जाते हैं?

मंत्री : पिछला सैट अप जिस ढंग का था, उस को उसी ढंग से मर्ज कर दिया और उसे होम गार्ड का विंग बना दिया ।

श्री बलराम जी दास टंडन : जब होमगार्ड की भरती का एक सैट तरीका है तो मैं पूछना चाहता हूं कि जो लोग किसी भी स्टेटस के अन्दर काम नहीं कर रहे थे उनको मास पर स्केल किस तरह तबदील किया गया ?

मंत्री : पंजाब रक्षादल ने काम किया है और उसका काम काफी अच्छा था । इसलिए उसको उसी ढंग से, जिस ढंग से चल रहा था, होम गार्ड में मिला कर एक विंग बना दिया ।

श्री बलराम जी दास टंडन: पंजाब रक्षा दल में जो एम.पीज़. या एम.एल.एज़. काम कर रहे थे उनको निकाल दिया गया या कि उनको रैगुलर सर्विस के तौर पर रख लिया गया?

मंत्री : मैं फालो नहीं कर सका लेकिन जो अर्गनाइज़ेशन उस वक्त थी उसमें सिर्फ जनरल मोहन सिंह थे और कैप्टन रतन सिंह थे और कोई एम.पी. वगैरह नहीं था । अब जो होम गार्ड का विंग बनाया गया उसमें आनरेरी डिवीज़न मुकर्रर किया है जो कि रक्षादल में भी था, वह वैसे का वैसा ही है ।

चौधरी राम सिंह : क्या वजीर साहिब बतलाएंगे कि रक्षादल में जो इस तरह की भरती की थी उनका कोई भी मैडिकल एग्ज़ामिनेशन होमगार्ड में तब्दील करते हुए, हुआ? और क्या यह ठीक है कि होमगार्ड में 80 फी सदी आदमियों को 20 फुट से ज्यादा दिखाई नहीं देता?

मंत्री : मैडिकल की बात तो नहीं जानता लेकिन जो मैम्बर साहब अज़्यूम कर रहे हैं वह गलत है ।

कामरेड राम चन्द्र : क्या मैं जान सकता हूं कि होमगार्ड यूनिट नम्बर 2 में जनरल मोहन सिंह और कैप्टन रत्न सिंह जोकि ग्राम रक्षा दल चीफ और चीफ आर्गेनाइज़र हैं, उनको कोई टी.ए. । डी. ए., बंगला और कनवेयंस नहीं दिया जाता?

मंत्री : उनको आनरेरियम कोई नहीं मिलता । लेकिन आफिस है, टैलीफोन है और कनवेयंस है ।

कामरेड राम प्यारा : क्या मैडिकल टैस्ट का जो प्रैस्क्राइब्ड रूल है उसके अलावा और कोई क्राइटेरिया रखा हुआ है?

मंत्री : चूंकि रक्षा दल एक वालंटरी आर्गेनाइजेशन है इस लिए उसके इंस्पैक्टेरियल स्टाफ के लिए यह ज़रूरी नहीं कि उनका मैडिकल किया जाए ।

कामरेड राम चन्द्र : होम मिनिस्टर साहिब ने जो स्टेटमैंट सप्लाई किया है उसमें यह लिखा है कि होम गार्ड यूनिट नम्बर 1 जिस पर कि 7 लाख 19 हज़ार रुपया खर्च हुआ है और यूनिट नम्बर 2 पर 1 लाख 8 हज़ार हुआ है । तो मैं पूछना चाहता हूं कि होमगार्ड यूनिट नम्बर 2 की तो स्टेटवाइड रैली हुई, लेकिन होमगार्ड यूनिट नम्बर 1, जिस पर ज़्यादा रुपया खर्च हुआ है उसकी रैली क्यों नहीं हुई?

मंत्री : यह ठीक है कि उस यूनिट की स्टेट वाइड रैली नहीं हुई लेकिन वह बाकायदा मीट करते रहे । इस विंग का जो उद्देश्य है वह सिर्फ ट्रेनिंग देने का है । और रक्षा दल की रैली इस लिए हुई कि उनका आब्जैक्ट पब्लिक में ऐन्थ्यूज़िइज़्म पैदा करने का था ।

**Mr. Speaker :** I find that Colonel as courtesy title has been used for Dilsukhman. May I know whether it is a Military rank or he is Colonel of I.N.A? Mr. Mohan Singh is still addressed as 'General Mohan Singh, instead of 'General Mohan Singh of I.N.A.'.

मंत्री : मेरा ख्याल है कि I. N. A. के हैं ।

श्री अध्यक्ष: क्या कैप्टन रत्न सिंह भी आई. एन. ए. के ही हैं?

(May I know whether Capt. Rattan Singh is also of the I.N.A?)

मंत्री: हां जी ।

**Mr. Speaker** : What other facilities are given to the honorary Divisional Organiser?

मंत्री : जहां तक मेरा ख्याल है उनको रैज़ीडेंस मिली हुई है ।

श्री बलरामजी दास टंडन : यह जो अब मर्ज करने के बाद आप ने होम गार्ड बनाई है इस से पहली जो होम गार्ड थी, क्या उस में भी आनरेरी पोस्ट्स थीं?

मंत्री : जी हां थीं । हम ने कुछ डिवीज़नल आर्गेनाइज़र्ज़ मुकर्रर किए हुए हैं ।

श्री बलराम जी दास टंडन : क्या मैं जान सकता हूं कि पहले भी कमांडेंट वगैरह थे?

मंत्री : मैं बता चुका हूं कि तीन डिवीज़नल आर्गेनाज़र्ज़ मुकर्रर किए थे, वह आनरेरी थे ।

## EXPENDITURE INCURRED ON HOME GUARDS/CIVIL DEFENCE ORGNISATION IN THE STATE

***3601. Shri Balramji Dass Tandon :** Will the Home Minister be pleased state the strength of the Home Guards and the Civil Defence Organisation in the State, districtwise as at present together with the expenditure incurred thereon since the promulgation of the Emergency upto the 31st of July, 1963, monthwise and districtwise ?

**Shri Mohan Lal :** The statement is laid on the Table of the House.

*Strength of the Home Guards and Civil Defence Organisations in State, Districtwise as on 31st July, 1963*

| Serial No. | Name of the District | | Strength as on 31st July, 1963 |
|---|---|---|---|
| | | | Rs |
| 1 | Amritsar | .. | 77,471 |
| 2 | Ferozepur | .. | 23,454 |
| 3 | Gurdaspur | .. | 38,484 |
| 4 | Ambala | .. | 13,124 |
| 5 | Hoshiarpur | .. | 23,899 |
| 6 | Gurgaon | .. | 5,607 |
| 7 | Jullundur | .. | 16,858 |
| 8 | Ludhiana | .. | 36,727 |
| 9 | Bhatinda | .. | 12,076 |
| 10 | Hissar | .. | 12,881 |
| 11 | Kangra | .. | 121 |
| 12 | Karnal | .. | 7,164 |
| 13 | Kapurthala | .. | 1,926 |
| 14 | Mohindergarh | .. | 9,564 |
| 15 | Patiala | .. | 15,260 |
| 16 | Rohtak | .. | 32,573 |
| 17 | Sangrur | .. | 13,802 |
| 18 | Simla | .. | 1,098 |

*Expenditure Monthwise*

| Serial No. | Month | | Expenditure |
|---|---|---|---|
| | | | Rs nP. |
| 1 | November, 1962 | .. | 72,877.00 |
| 2 | December, 1962 | .. | 1,71,602.00 |
| 3 | January, 1963 | .. | 4,00,202.00 |
| 4 | February, 1963 | .. | 2,81,030.67 |
| 5 | March, 1963 | .. | 8,78,398.24 |
| 6 | April, 1963 | .. | 2,79,836.48 |
| 7 | May, 1963 | .. | 3,13,597.09 |
| 8 | June, 1963 | .. | 3,27,510.23 |
| 9 | July, 1963 | .. | 3,36,359.64 |
| | Total | .. | 30,61,431.35 |

*Note.*—It is not possible to give expenditure districtwise as the accounts are not maintained districtwise.

श्री बलराम जी दास टंडन : क्या होम मिनिस्टर साहिब बताएंगे कि ज़िला अमृतसर की 7,7,471 आदमियों की होम गार्डज़ और दूसरी सिवल डिफेंस की एलाइड ब्रांचिज़ में तादाद किस बेसिज़ पर दिखाई गई है?

मंत्री : जो लोग हमारे पंजाब रक्षा दल के ट्रेंड किए हुए हैं वह यूनिट नम्बर 2 में शामिल हुए हैं। उसकी वजह से यह तादाद ज़्यादा है।

श्री बलरामजी दास टंडन : स्पीकर साहिब, मैं ने यह पूछा था strength of Civil Defence Organisation and Home Guards as on 31st July 1963. तब तक वह एमेलगेमट नहीं हुए थे।

मंत्री : 31 जुलाई को होम गार्ड की जो स्ट्रेंग्थ थी जिस में दोनों यूनिट शामिल थे मैं ने उस की तादाद बताई है।

श्री बलरामजी दास टण्डन : क्या होम मिनिस्टर साहिब बताएंगे कि ज़िला कांगड़ा जो कि चीन के बार्डर के ज़्यादा नज़दीक है वहां तो होम गार्ड की स्ट्रेंग्थ सिर्फ 121 है, इसी तरह दूसरे ज़िलों में भी कम है, अमृतसर में इतनी ज़्यादा तादाद होने की क्या वजह है?

**Minister :** It is not in public interest to disclose this information.

**Chief Minister :** The hon. Member should not ask such questions.

**Home Minister :** Sir, if the hon. Member wants this information privately I will give him. But it is not in public interest to give this information.

MERGER OF VOLUNTEER ORGANISATIONS WITH HOME GUARDS

***3612. Comrade Ram Chandra :** Will the Home Minister be pleased to state whether the directive of the Union Government to organise only one force of the citizens of the country under the uniform name of Home Guards and to merge all mushroom organisations created in the States with the Home Guards has been complied with by the State Government; if so, the names of the different volunteer organisations formed in Punjab and later merged with the Home Guards along with the dates when this merger took place ?

**Shri Mohan Lal :** Suggestions to reorganise Home Guards were received from the Government of India, Ministry of Home Affairs, New Delhi and the same have been implemented. There were two other organisations, viz. Punjab Raksha Dal and the Rifle Training Scheme, which have since been merged with the Home Guards. The process of merger which has been a gradual and methodical one was completed on 4th September, 1963, when the amended Home Guard Rules came into force.

**कामरेड राम चंद्र :** मुझे बताया गया है कि उन को मर्ज कर दिया गया है । लेकिन अभी इस से पहले एक सवाल के जवाब में बताया गया था कि पहले जो होम गार्ड था उस का नाम होम गार्ड यूनिट नम्बर 1 रखा है और जो ग्राम रक्षा दल था उस को यूनिट नम्बर 2 कहते हैं लेकिन उस का नाम ग्राम रक्षा दल है । मैं पूछना चाहता हूं कि क्या गवर्नमैंट आफ इण्डिया की यह हिदायत नहीं थी कि होम गार्ड को एक ही नाम से आर्गेनाइज किया जाए?

**मंत्री :** जो रूल्ज़ हम ने गज़ट किए हैं वह गवर्नमैंट आफ इण्डिया की हिदायत के मुताबिक हैं और जो सैंट्रल ऐक्ट है उस के मुताबिक हैं ।

**श्री बलराम जी दास टंडन :** क्या होम मिनिस्टर साहिब, बताएंगे कि क्या पंजाब सरकार ने सैंट्रल गवर्नमैंट को वजूहात लिख कर भेजी थीं जिन की बिना पर नाम अलग रखे हैं ?

**मंत्री :** मैं ने अर्ज़ किया था कि बाकायदा गज़ट नोटीफिकेशन हुई थी और उस की कापी गवर्नमैंट आफ इण्डिया को भेजी हुई है ।

**Sardar Gurnam Singh :** May I know from the hon. Minister whether the Act under which they are acting, permits different rules, different uniforms and different names for the same organisation ?

**Minister :** I have already replied that everything that has been done whether in regard to the name of Unit, uniform or allowances, etc., is in conformity with the Central legislation and the instructions of the Central Government.

**श्री बलराम जी दास टंडन :** क्या होम मिनिस्टर साहिब बताएंगे कि क्या एक्ट के अन्दर ऐसा प्रोवीज़न है जिस के तहत अलग अलग नाम और यूनिफार्म्ज़ दी जा सकती हैं ?

**मंत्री :** हां, जी, जो रूल्ज़ अमैंड हुए हैं वह ऐक्ट के मुताबिक हुए हैं । सैंट्रल गवर्नमैंट ने उन पर कोई एतराज़ नहीं किया ।

FUNCTIONS AND REMUNERATION OF DEFENCE ADVISER

***3800 Chaudhri Hardwari Lal** (put by Shri Rup Lal Mehta) : Will the Home Minister be pleased to state —

(a) the duties and functions of the recently appointed Defence Adviser, Rao Birendra Singh ;

(b) the remuneration to be paid and the amenities and facilities to be provided to the said Adviser ?

**Sardar Partap Singh Kairon:** (a) Rao Birendra Singh has been appointed Honorary Adviser Defence Efforts and a member of State Soldiers

Sailors and Airmen's Board, to advise regarding various welfare measures for Defence Service personnel, and furtherance of Defence Efforts. He would also be looking into the working of District Soldiers Sailors and Airmen's Boards in the districts organising special efforts, rallies, recruiting melas, etc.

(b) No remuneration, Travelling Allowance or Dearness Allowance is to be paid. He would be doing all this work in honorary capacity. However, certain facilities, viz. office with telephone in the Secretariat, with requisite staff, vehicle or going on long tours on official work and accommodation in Guest House during the period of his official visit, as Member of the State Defence Committee will be provided to him in order to carry on the work.

**श्री रूप लाल मेहता :** क्या वज़ीर साहिब बताएंगे कि राम्रो बीरेन्द्र सिंह को किन क्वालिफिकेशन्ज़ की बिना पर एडवाइज़र मुकर्रर किया गया है?

**मुख्य मन्त्री :** वह साबिक फौजी अफसर हैं, कैप्टन हैं और लैजिस्लेटर हैं ।

**श्री कन्हैया लाल पोस वाल :** क्या यह वही राम्रो बीरेन्द्र सिंह हैं जिनको वज़ारत से डिसमिस किया गया था ?

**मुख्य मन्त्री :** जी हां वही हैं । वार एफर्ट्स में तो कौन क्या था और कौन क्या है यह सब बातें चली गई हैं ।

**श्री कन्हैया लाल पोस वाल :** क्या डिसमिस शुदा आदमी पर पब्लिक एप्वायंटमेंट्स में पाबन्दी नहीं होती है?

**मुख्य मन्त्री :** बिल्कुल नहीं । अगर मिनिस्ट्री बनानी हो और अगर किसी ने उसे मिनिस्टर बनाना है तो बना सकता है । पुलिटीकल आदमियों पर एक बात सारी उमर भर लागू नहीं रहती है ।

**श्री रूप लाल मेहता :** क्या यह ठीक नहीं है कि राम्रो बीरेन्द्र सिंह को tyranny, misuse of power और oppression की बिना पर डिसमिस किया है और क्या ऐसा शख्स गवर्नमेंट का एडवाइज़र हो सकता है?

**मुख्य मन्त्री :** बिल्कुल हो सकता है । जो भी काम किया है वह सोच समझ कर जो हो सकता था वही किया है ।

**श्री अध्यक्ष :** यह tyranny oppression वगैरह के अल्फ़ाज़ आप कहां से कोट कर रहे हैं । (Where from is the hon. Member quoting the expressions tyranny, oppression etc.?)

**श्री रूप लाल मेहता :** अख़बारों में से।

**श्री अध्यक्ष :** यही बात मैंने कल श्री चांद राम को कही थी कि अखबारों की बातें न करें । उन्होंने एक मैम्बर के खिलाफ बहुत सख्त अल्फाज़ इस्तेमाल किये थे लेकिन अब इस पुज़ीशन में नहीं हैं कि वह जजमैंट दिखा सकें । मैं अखबारों में निकली हुई हर बात मानने के लिए तैयार नहीं । अगर उनकी dismissal के यह basis official गज़ट में हैं only then you can quote them. (I told Shri Chand Ram this very thing yesterday that he should not quote the newspapers. He had used very objectionable words against a Member but now he is not in a position to show the judgement. I am not going to believe each and every thing published in

